[Minister for Education and Local Goverenment]
State on grounds of economy and environment. Thus out siders with comparatively low merit only compete with Punjabi students and get rejected due to their low marks.

3. By throwing admissions in the State Medical Colleges open to the nationals of the Indian Union, Punjab Government has given a lead in promoting the cause of national integration. It is true that other State Governments have not so far reciprocated the gesture and taken up the lead given by the Punjab State but that does not mean that it is not a worthy cause or that the policy is wrong.

**Mr. Speaker :** In future before the Government makes any statement in reply to Call Attention Motions, etc., a copy of such statement must be sent to our office.

Now we proceed with the next item on the Agenda, namely, the General Discussion on the Budget.

## GENERAL DISCUSSION OF THE BUDGET FOR THE YEAR 1965-66

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਰੋਪੜ) : ਸਪੀਕਰ ਸਾਹਿਬ, ਸਾਡੇ ਵਿਤ ਮੰਤਰੀ ਸਾਹਿਬ ਨੇ ਜੋ ਸੰਨ 1965-66 ਦੇ ਬਜਟ ਅਨੁਮਾਨ ਹਾਊਸ ਦੇ ਸਾਹਮਣੇ ਪੇਸ਼ ਕੀਤੇ ਹਨ ਮੈਂ ਉਨ੍ਹਾਂ ਦੇ ਸਬੰਧ ਵਿਚ ਆਪਣੇ ਗਰੁਪ ਦੇ ਵਿਚਾਰ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ। ਇਸ ਤੋਂ ਪਹਿਲਾਂ ਕਿ ਮੈਂ ਵੇਰਵੇ ਨਾਲ ਇਸ ਦਾ ਜ਼ਿਕਰ ਕਰਾਂ ਮੈਂ ਇਸ ਦੇ ਕੁਝ ਉਘੜਵੇਂ ਪਖ ਆਪ ਦੇ ਸਾਹਮਣੇ ਰਖਦਾ ਹਾਂ।

ਇਨ੍ਹਾਂ ਅਨੁਮਾਨਾਂ ਅਨੁਸਾਰ ਸਾਡੇ ਰਾਜ ਨੂੰ ਕੁਲ ਆਮਦਨੀ 255.32 ਕਰੋੜ ਤੇ ਕੁਲ ਖਰਚ 258.50 ਕਰੋੜ ਹੋਣਾ ਹੈ। ਇਸ ਦੇ ਮੁਤਾਬਕ $3\frac{1}{2}$ ਕਰੋੜ ਰੁਪਏ ਦਾ ਖੱਪਾ ਰਹੇਗਾ। ਸਭ ਤੋਂ ਪਹਿਲਾਂ ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਮਹੀਨੇ ਦੋ ਮਹੀਨੇ ਨੂੰ ਜਾਂ 6-7 ਮਹੀਨਿਆਂ ਨੂੰ ਸਾਡੇ ਵਿਚ ਮੰਤਰੀ ਨੇ ਸਭਾ ਦੇ ਕਿਸੇ ਇਜਲਾਸ ਅਗੇ ਲੋਕਾਂ ਉਤੇ ਹੋਰ ਟੈਕਸ ਲਾਉਣ ਦੀਆਂ ਤਜਵੀਜ਼ਾਂ ਇਸ ਖਪੇ ਨੂੰ ਪੂਰਾ ਕਰਨ ਲਈ ਲਿਆਉਣੀਆਂ ਹਨ। ਇਸ ਖਪੇ ਨੂੰ ਪੂਰਾ ਕਰਨ ਲਈ ਜਾਂ ਤਾਂ ਦੂਜੇ ਕੰਮਾਂ ਲਈ ਅਨੁਮਾਨਤ ਰਕਮਾਂ ਨੂੰ ਕਟ ਕੇ ਤੇ ਜਾਂ ਨਵੇਂ ਟੈਕਸ ਲਾ ਕੇ ਪੂਰਾ ਕਰਨ ਤੋਂ ਸਿਵਾ ਹੋਰ ਕੋਈ ਰਸਤਾ ਨਹੀਂ ਹੈ। ਨਤੀਜਾ ਇਹ ਹੈ ਕਿ ਪੰਜਾਬ ਦੀ ਜਨਤਾ ਜੋ ਸਰਕਾਰ ਤੋਂ ਰੀਲੀਫ ਚਾਹੁੰਦੀ ਸੀ, ਇਹ ਆਸ ਲਾਉਂਦੀ ਸੀ ਕਿ ਇਹ ਨਵੀਂ ਸਰਕਾਰ ਟੈਕਸਾਂ ਦੇ ਢਾਂਚੇ ਨੂੰ ਬਦਲਕੇ ਉਨ੍ਹਾਂ ਨੂੰ ਰੀਲੀਫ ਦੇਵੇਗੀ ਇਸ ਤੋਂ ਮਾਯੂਸ ਹੋ ਗਈ ਹੈ ਤੇ ਸੋਚਣ ਲਗ ਪਈ ਹੈ ਕਿ ਆਉਣ ਵਾਲੇ 5—7 ਮਹੀਨਿਆਂ ਵਿਚ $3\frac{1}{2}$ ਕਰੋੜ ਰੁਪਏ ਦੇ ਟੈਕਸ ਹੋਰ ਲਗ ਜਾਣੇ ਹਨ। ਟੈਕਸਾਂ ਦੀ ਸਾਡੇ ਸੂਬੇ ਵਿਚ ਹੁਣ ਵੀ ਹਦ ਹੋ ਚੁਕੀ ਹੈ ਅਤੇ ਹੋਰ ਕਿਤੇ ਸ਼ਾਇਦ ਹੀ ਇਤਨੇ ਜ਼ਿਆਦਾ ਟੈਕਸ ਹੋਣ। ਸਪੀਕਰ ਸਾਹਿਬ, ਜਹਾਂਗੀਰ ਦੇ ਜ਼ਮਾਨੇ ਵਿਚ ਇਥੇ ਲਗੇ ਟੈਕਸਾਂ ਨੂੰ ਦੇਖ ਕੇ ਇਕ ਫਰਾਂਸੀਸੀ ਟ੍ਰੈਵਲਰ, ਜਿਸ ਦਾ ਨਾਂ ਬਰਨੀਅਰ ਸੀ, ਨੇ ਮੁਗਲਾਂ ਵਲੋਂ ਲਾਏ ਟੈਕਸਾਂ ਬਾਰੇ ਆਪਣੇ ਸਫਰਨਾਮੇ ਵਿਚ ਲਿਖਿਆ ਕਿ ਮੁਗਲ ਇਸ ਤਰ੍ਹਾਂ ਟੈਕਸ ਲਗਾ ਰਹੇ ਹਨ ਕਿ ਜਿਸ ਤਰ੍ਹਾਂ 'to extract oil from sand' ਯਾਨੀ ਜਿਵੇਂ ਰੇਤੇ ਵਿਚੋਂ ਤੇਲ ਕਢ ਰਹੇ ਹੋਣ। ਇਸ ਤਰ੍ਹਾਂ ਦੇ ਟੈਕਸ ਲਗਾ ਰਹੇ ਹਨ। ਇਹ ਗਲ ਮੁਗਲਾਂ ਦੇ ਟੈਕਸਾਂ ਬਾਰੇ ਬਰਨੀਅਰ ਨੇ ਆਪਣੇ ਸਫਰਨਾਮੇ ਵਿਚ ਲਿਖੀ।

ਮੈਂ ਸਮਝਦਾ ਹਾਂ ਕਿ ਸਾਡਾ ਸੂਬਾ ਇਕ ਅਜਿਹਾ ਸੂਬਾ ਹੈ ਜਿਸ ਵਿਚ ਹਾਇਐਸਟ ਟੈਕਸਿਜ਼ ਲਗੇ ਹੋਏ ਹਨ। ਅਤੇ ਇੰਨਾਂ ਭਾਰ ਲੋਕਾਂ ਤੇ ਇਨ੍ਹਾਂ ਟੈਕਸਾਂ ਦਾ ਪੈ ਗਿਆ ਹੈ ਕਿ ਉਹ ਇਕ ਪਾਈ

ਵੀ ਹੋਰ ਟੈਕਸ ਵੀ ਬਰਦਾਸ਼ਤ ਨਹੀਂ ਕਰ ਸਕਦੇ। ਜੇਕਰ ਇਕ ਪਾਈ ਵੀ ਹੋਰ ਟੈਕਸ ਲਗਾ ਦਿਤਾ ਗਿਆ ਤਾਂ ਰੇਤ ਵਿਚੋਂ ਤੇਲ ਕਢਣ ਦੀ ਗਲ ਬਣ ਜਾਵੇਗੀ। ਲੋਕ ਔਖੇ ਹੋ ਰਹੇ ਹਨ ਅਤੇ ਬਰ-ਦਾਸ਼ਤ ਕਰਨ ਦੀ ਸਮਰਥਾ ਉਨ੍ਹਾਂ ਵਿਚ ਨਹੀਂ। ਇਸ ਲਈ ਪੰਜਾਬ ਵਿਚ ਇਸ ਗਲ ਦੀ ਲੋੜ ਹੈ ਕਿ ਜਮਹੂਰੀ ਘੋਲ ਕੀਤਾ ਜਾਵੇ ਅਤੇ ਮੈਂ ਵਿਤ ਮੰਤਰੀ ਸਾਹਿਬ ਨੂੰ ਅਤੇ ਬਾਕੀ ਦੀ ਸਰਕਾਰ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਅਪੋਜ਼ੀਸ਼ਨ ਦਾ ਕੰਮ ਹੈ ਕਿ ਪੰਜਾਬ ਵਿਚ ਇਕ ਤਕੜੀ ਲਹਿਰ ਇਨ੍ਹਾਂ ਟੈਕਸਾਂ ਦੇ ਵਿਰੁਧ ਪੈਦਾ ਕਰਨ ਤਾਂ ਜੋ ਅਸੀਂ ਲੋਕਾਂ ਨੂੰ ਇਨ੍ਹਾਂ ਟੈਕਸਾਂ ਦੇ ਭਾਰ ਤੋਂ ਬਚਾ ਸਕੀਏ। ਇਸ ਲਈ ਸਾਨੂੰ ਬੜਾ ਪ੍ਰਭਾਵਸ਼ਾਲੀ ਜਨ ਅੰਦੋਲਨ ਕਰਨਾ ਪਏਗਾ। ਅਤੇ ਇਸ ਪ੍ਰਭਾਵ ਤੋਂ ਡਰਦੀ ਹੀ ਸਰਕਾਰ ਕੁਝ ਕਰੇ ਤਾਂ ਕਰੇ। ਸਰਕਾਰ ਇਸ ਪ੍ਰਭਾਵ ਤੋਂ ਹੀ ਕੇਵਲ ਡਰ ਸਕਦੀ ਹੈ। ਇਸ ਲਈ ਡਟ ਕੇ ਨਵੇਂ ਹਰ ਟੈਕਸ ਦਾ ਟਾਕਰਾ ਕਰਨ ਦਾ ਸੰਦੇਸ਼ ਦੇਣ ਦੀ ਲੋੜ ਹੈ।

ਹੁਣ ਮੈਂ ਇਸ ਬਜਟ ਵਿਚ ਜੋ ਅਨੁਮਾਨ ਦਿਤੇ ਗਏ ਹਨ ਉਨ੍ਹਾਂ ਵਲ ਆਉਂਦਾ ਹਾਂ। ਸਪੀਕਰ ਸਾਹਿਬ, ਇਸ ਸਾਲ ਘਾਟੇ ਦਾ ਬਜਟ ਪੇਸ਼ ਕੀਤਾ ਗਿਆ ਹੈ। ਅਤੇ ਇਹ ਇਸੇ ਸਾਲ ਹੀ ਨਹੀਂ ਹਰ ਸਾਲ ਲਗਾਤਾਰ ਘਾਟੇ ਦੇ ਬਜਟ ਹੀ ਪੇਸ਼ ਹੁੰਦੇ ਚਲੇ ਆ ਰਹੇ ਹਨ। ਇਸ ਨੂੰ ਕੋਈ ਚੰਗਾ ਬਜਟ ਨਹੀਂ ਕਿਹਾ ਜਾ ਸਕਦਾ। ਇਸ ਨੂੰ ਤਾਂ ਬੈਡ ਬਜਟਿੰਗ ਕਿਹਾ ਜਾਂਦਾ ਹੈ। ਕੋਈ ਚੰਗਾ ਹਿਸਾਬ ਕਿਤਾਬ ਕਰਨ ਵਾਲਾ ਮੁਨੀਮ ਜੇਕਰ ਆਪਣੇ ਖਾਤੇ ਵਿਚ ਆਮਦਨ ਘੱਟ ਅਤੇ ਖਰਚ ਵਧ ਵਿਖਾਂਦਾ ਚਲਿਆ ਜਾਵੇ ਤਾਂ ਇਹ ਕਿਹਾ ਜਾਂਦਾ ਹੈ ਕਿ ਮੁਨੀਮ ਚੰਗਾ ਨਹੀਂ। ਉਹ ਦੁਕਾਨਦਾਰ ਵੀ ਚੰਗਾ ਨਹੀਂ ਗਿਣਿਆ ਜਾਂਦਾ ਜੋ ਇਸ ਤਰ੍ਹਾਂ ਦੇ ਹਿਸਾਬ ਕਿਤਾਬ ਰੱਖੇ। ਘਾਟੇ ਦਾ ਬਜਟ ਹਰ ਸਾਲ ਪੰਜਾਬ ਵਿਚ ਪੇਸ਼ ਹੁੰਦਾ ਆ ਰਿਹਾ ਹੈ ਹਰ ਸਾਲ ਦੇ ਅਖੀਰ ਵਿਚ ਇਹ ਸਰਪਲਸ ਬਣ ਜਾਂਦਾ ਹੈ। ਤੁਸੀਂ 1964—65 ਦਾ ਬਜਟ ਹੀ ਲੈ ਲਉ। ਇਸ ਵਿਚ 26 ਲਖ ਰੁਪਏ ਦਾ ਘਾਟਾ ਸੀ। ਇਹ ਬਜਟ ਡਾਕਟਰ ਗੋਪੀ ਚੰਦ ਨੇ ਪੇਸ਼ ਕੀਤਾ ਸੀ ਲੇਕਿਨ ਹੁਣ ਜਦੋਂ ਪਿਛਲੇ ਸਾਲ ਦਾ ਖਾਤਾ ਵੇਖਦੇ ਹਾਂ ਤਾਂ ਇਸ ਵਿਚ 6 ਕਰੋੜ ਰੁਪਏ ਦੀ ਰਕਮ ਦਾ ਰੈਵੇਨਿਯੂ ਸਰਪਲਸ ਡੀਕਲੇਅਰ ਕਰ ਦਿੱਤਾ ਗਿਆ ਹੈ। ਇਥੇ ਹੀ ਬਸ ਨਹੀਂ ਇਸ ਤੋਂ ਵੀ ਪਿਛਲਾ ਸਾਲ ਵੇਖੋ। ਸੰਨ 1963—64 ਦਾ ਜਿਹੜਾ ਬਜਟ ਸੀ ਉਸ ਵਿਚ 10 ਕਰੋੜ 24 ਲਖ ਰੁਪਏ ਦਾ ਘਾਟਾ ਸੀ। ਪਰ ਸਾਲ ਦੇ ਅੰਤ ਵਿਚ ਇਹ ਸਾਰਾ ਘਾਟਾ ਹਟ ਗਿਆ ਅਤੇ 3 ਕਰੋੜ 61 ਲਖ ਦਾ ਸਰਪਲਸ ਬਣ ਗਿਆ। ਭਾਵ ਇਹ ਕਿ 15 ਕਰੋੜ ਰੁਪਏ ਵਖ ਵਖ ਸਾਧਨਾਂ ਤੋਂ ਬਚਾ ਲਏ ਗਏ। ਇਸ ਸਾਲ ਵੀ ਜੋ ਸਾਢੇ ਤਿੰਨ ਕਰੋੜ ਦਾ ਘਾਟਾ ਦਸਿਆ ਗਿਆ ਹੈ ਇਹ ਵੀ ਸਾਲ ਦੇ ਅਖੀਰ ਤਕ ਕੋਈ ਟੈਕਸ ਲਗਾ ਕੇ ਜਾਂ ਕੋਈ ਮਦਾਂ ਕਟ ਕੇ ਪੂਰਾ ਕਰ ਲਿਆ ਜਾਵੇਗਾ। ਜੇਕਰ ਲੋਕਾਂ ਦੀ ਅਵਾਜ਼ ਅਤੇ ਅੰਦੋਲਨ ਦੇ ਡਰ ਤੋਂ ਟੈਕਸ ਲਗਾਣ ਤੋਂ ਡਰ ਜਾਣ ਤਾਂ ਕਈ ਮਦਾਂ ਨੂੰ ਘਟ ਕਰਨ ਤੇ ਮਜਬੂਰ ਹੋ ਜਾਣਗੇ। ਫਿਰ ਸਪੀਕਰ ਸਾਹਿਬ, ਹੈਰਾਨੀ ਦੀ ਗਲ ਹੈ ਕਿ ਜਿਨ੍ਹਾਂ ਮਦਾਂ ਤੇ ਖਰਚ ਘਟਾਇਆ ਜਾਂਦਾ ਹੈ ਉਹ ਜੰਤਾ ਦੇ ਹਿਤ ਦੀਆਂ ਹੁੰਦੀਆਂ ਹਨ। ਇਨ੍ਹਾਂ ਵਿਚ ਹੀ ਛਾਂਟੀ ਕੀਤੀ ਜਾਂਦੀ ਹੈ। ਮੈਂ ਇਸ ਗਲ ਦਾ ਸਬੂਤ ਆਪ ਦੇ ਸਾਹਮਣੇ ਰਖਦਾ ਹਾਂ। ਸੰਨ 1964—65 ਦੇ ਬਜਟ ਦੇ ਘਾਟੇ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨੇ 1 ਕਰੋੜ 60 ਲਖ ਰੁਪਏ ਦੇ ਅਨੁਮਾਨਿਤ ਖਰਚਾਂ ਨੂੰ ਘਟਾਇਆ ਹੈ। ਇਸ ਦੀ ਤਫਸੀਲ ਸੁਣੋ। 12 ਲਖ ਮੈਡੀਕਲ ਤੋਂ, ਲੋਕਾਂ ਨੂੰ ਡਾਕਟਰੀ ਇਮਦਾਦ ਦੇਣ ਦੇ ਕੰਮ ਤੋਂ 12 ਲਖ ਬਚਾਇਆ ਹੈ। ਪਸ਼ੂ ਪਾਲਨ ਦੇ ਕੰਮਾਂ ਵਿਚ 10 ਲਖ ਦੀ ਬਚਤ ਕੀਤੀ ਗਈ ਹੈ। ਇਸ ਦੇ ਨਾਲ ਹੀ ਸਅਨਤ ਵਿਚ 48 ਲਖ ਦੀ ਬਚਤ ਕੀਤੀ ਗਈ ਹੈ। ਅਤੇ ਕਮਿਊਨਿਟੀ ਡੀਵੈਲਪਮੈਂਟ ਦੇ ਕੰਮਾਂ ਵਿਚ 28 ਲਖ ਦੀ ਬਚਤ ਕੀਤੀ ਗਈ ਹੈ। ਹਰੀਜਨਾਂ ਦੀ ਭਲਾਈ ਦੇ ਕੰਮਾਂ ਤੇ ਜੋ ਰਕਮਾਂ ਖਰਚ ਕੀਤੀਆਂ ਜਾਂਦੀਆ ਸਨ ਉਨ੍ਹਾਂ ਵਿਚ 8 ਲਖ ਰੁਪਏ ਦੀ ਬਚਤ ਕੀਤ ਗਈ ਹੈ। ਇਸ ਤਰ੍ਹਾਂ 1 ਕਰੋੜ 60 ਲਖ ਰੁਪਏ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਦੀ ਬਚਤ ਕੀਤੀ ਗਈ ਹੈ। ਹੁਣ ਤੁਸੀਂ ਆ ਹੀ ਅੰਦਾਜ਼ਾ ਲਗਾਉ ਕਿ ਕਿਸਤਰ੍ਹਾਂ ਸਜਨ ਸਮੂਹ ਦੀਆਂ ਹਿਤ ਦੀਆਂ ਮੱਦਾਂ ਨੂੰ ਕਟ ਕਰ ਦਿਤਾ ਗਿਆ ਹੈ ਅਤੇ ਇਹ ਇਕ ਸਾਲ ਹੀ ਨਹੀਂ ਹਰ ਸਾਲ ਇਸ ਤਰ੍ਹਾਂ ਕੀਤਾ ਜਾਂਦਾ ਹੈ। ਮੈਂ ਸਮੁਚੀ ਤੀਸਰੀ ਪੰਜ ਸਾਲਾ ਪਲਾਨ ਨੂੰ ਹੀ ਲੈਂਦਾ ਹਾਂ ਜਿਸ ਦਾ ਇਹ ਆਖਰੀ ਸਾਲ ਹੈ। ਇਸ ਤੇ 231 ਕਰੋੜ ਦੀ ਰਕਮ ਖਰਚ ਕੀਤੀ ਜਾਣੀ ਸੀ। ਬਾਦ ਵਿਚ ਇਸ ਨੂੰ ਵਧਾ ਕੇ ਕੇ 246 ਕਰੋੜ ਕਰ ਦਿੱਤਾ ਗਿਆ ਹੈ। ਬਾਵਜੂਦ ਇਸ ਗਲ ਦੇ ਕਿ ਇਸ ਦੇ ਖਰਚ ਨੂੰ 15 ਕਰੋੜ ਰੁਪਿਆ ਵਧਾ ਦਿੱਤਾ ਗਿਆ ਸੀ ਇਸ ਦੀਆਂ ਵਖ ਵਖ ਮਦਾਂ ਵਿਚ 9 ਕਰੋੜ 61 ਲਖ ਰੁਪਏ ਦੀ ਛਾਂਟੀ ਕੀਤੀ ਗਈ ਹੈ। ਕਈ ਮਦਾਂ ਕਟ ਦਿੱਤੀਆਂ ਗਈਆਂ ਹਨ। ਇੰਡਸਟਰੀ ਲਈ ਪਲਾਨ ਵਿਚ ਨਿਸਚਤ ਰਕਮ ਤੋਂ 2 ਕਰੋੜ 9 ਲਖ ਰੁਪਏ ਘਟ ਖਰਚ ਕੀਤੇ ਜਾਣਗੇ। ਫਿਰ ਜਿੰਨੇ ਐਗਰੀਕਲਚਰ ਦੇ ਭਰਾ ਹਨ; ਜ਼ਰਈ ਮਜ਼ਦੂਰ ਹਨ, ਇਨ੍ਹਾਂ ਦੇ ਵਸਣ ਲਈ ਜੋ ਸਕੀਮ ਤਿਆਰ ਕੀਤੀ ਗਈ ਸੀ ਇਸ ਵਿਚ ਤੀਸਰੀ ਪੰਜ ਸਾਲਾ-ਪਲਾਨ ਵਿਚ 1 ਕਰੋੜ ਦੀ ਕਟ ਲਗਾ ਦਿੱਤੀ ਗਈ ਹੈ। ਫਿਰ ਹਰੀਜਨਾਂ ਦੀ ਭਲਾਈ ਦੀ ਗਲ ਇਹ ਸਰਕਾਰ ਕਰਦੀ ਹੈ ਅਤੇ ਇਸ ਗਲ ਤੇ ਬੜੀਆਂ ਡੀਂਗਾਂ ਮਾਰਦੀ ਹੈ ਕਿ ਅਸੀਂ ਹਰੀਜਨਾਂ ਲਈ ਇਹ ਕਰ ਰਹੇ ਹਾਂ, ਉਹ ਕਰ ਰਹੇ ਹਾਂ ਜਿਹੜੇ ਕਿ ਪਹਿਲਾਂ ਹੀ ਪਛੜੇ ਹੋਏ ਹਨ ਅਤੇ ਇਸ ਸਮਾਜ ਦੇ ਅੰਗ ਹਨ ਅਤੇ ਉਨ੍ਹਾਂ ਦਾ ਦੁਖ ਭਰਿਆ ਜੀਵਨ ਹੈ, ਉਨ੍ਹਾਂ ਦੇ ਕਲਿਆਣ ਦੀਆਂ ਸਕੀਮਾਂ ਵਿਚ 1 ਕਰੋੜ ਰੁਪਏ ਦੀ ਕਟ ਲਗਾ ਦਿੱਤੀ ਗਈ ਹੈ। ਇਸੇ ਤਰ੍ਹਾਂ ਸ਼ੈਡਿਊਲ ਕਾਸਟ ਭਰਾਵਾਂ ਲਈ ਜੋ ਸਕੀਮਾਂ ਸਨ ਉਨ੍ਹਾਂ ਵਿਚ 6 ਲਖ ਦੀ ਕਟ ਲਗਾ ਦਿੱਤੀ ਗਈ ਹੈ। ਸੜਕਾਂ ਦਾ ਬਹੁਤ ਰੌਲਾ ਇਸ ਹਾਊਸ ਵਿਚ ਪਿਆ ਰਹਿੰਦਾ ਹੈ। ਇਸ ਵਿਚ ਵੀ 44 ਲਖ ਦੀ ਕਟ ਹੈ, ਕਮਿਊਨਿਟੀ ਡਿਵੈਲਪਮੈਂਟ ਵਿਚ 1 ਕਰੋੜ ਅਤੇ ਸਹਿਕਾਰਤਾ ਦੀਆਂ ਸਕੀਮਾਂ ਵਿਚ 1 ਕਰੋੜ 53 ਲਖ ਦੀ ਕਟ ਲਗਾ ਦਿੱਤੀ ਗਈ ਹੈ। ਹਾਊਸਿੰਗ ਸਕੀਮ ਵਿਚ 1 ਕਰੋੜ 42 ਲਖ ਦੀ ਕਟ ਲਗਾ ਦਿੱਤੀ ਗਈ ਹੈ। ਹਾਲਾਂਕਿ ਹੇਠਾਂ ਜ਼ਿਲਿਆਂ ਵਿਚ ਡਿਪਟੀ ਕਮਿਸ਼ਨਰਾਂ ਪਾਸ ਪੰਜ ਪੰਜ ਸੌ ਅਰਜ਼ੀਆਂ ਪਈਆਂ ਹੋਈਆਂ ਹਨ ਜਿਨ੍ਹਾਂ ਵਿਚ ਮਕਾਨਾਂ ਲਈ ਕਰਜ਼ੇ ਮੰਗੇ ਗਏ ਹਨ। ਸਰਕਾਰੀ ਮੁਲਾਜ਼ਮਾਂ ਅਤੇ ਲੋ ਇਨਕਮ ਵਾਲਿਆਂ ਦੀਆਂ ਅਰਜ਼ੀਆਂ ਹਨ ਕਿ ਮਕਾਨ ਬਨਾਉਣ ਲਈ ਕਰਜ਼ੇ ਦਿਤੇ ਜਾਣ। ਇਸ ਵਿਚ ਵੀ 1 ਕਰੋੜ 42 ਲਖ ਦੀ ਕਟ ਲਗਾ ਦਿੱਤੀ ਗਈ ਹੈ। ਫਿਰ ਇਹ ਟੈਕਨੀਕਲ ਐਜੂਕੇਸ਼ਨ ਦੀ ਗਲ ਕਰਦੇ ਹਨ ਕਿ ਅਸੀਂ ਇਹ ਕਰ ਰਹੇ ਹਾਂ ਉਹ ਕਰ ਰਹੇ ਹਾਂ। ਪਰ ਇਸ ਮਦ ਵਿਚ ਵੀ 1 ਕਰੋੜ 40 ਲਖ ਦੀ ਕਟੌਤੀ ਕੀਤੀ ਗਈ ਹੈ ਇਸ ਤਰ੍ਹਾਂ 9 ਕਰੋੜ 61 ਲਖ ਦੀ ਰਕਮ ਵਖ ਵਖ ਮਦਾਂ ਚੋਂ ਤੀਸਰੀ ਪੰਜ ਸਾਲਾ ਪਲਾਨ ਵਿਚ ਕਟ ਕਰ ਦਿੱਤੀ ਗਈ ਹੈ। ਇਹ ਘਾਟਾ ਟੈਕਸ ਲਗਾ ਕੇ ਅਤੇ ਦੂਜੀਆਂ ਜਨ ਹਿਤ ਮਦਾਂ ਨੂੰ ਕਟ ਕਰਕੇ ਪੂਰਾ ਕੀਤਾ ਜਾਂਦਾ ਹੈ ਇਸ ਲਈ, ਸਪੀਕਰ ਸਾਹਿਬ, ਇਸ ਗਲ ਨੂੰ ਨੋਟ ਕਰਨਾ ਚਾਹੀਦਾ ਹੈ ਕਿ ਅਜ ਜੋ ਘਾਟੇ ਦਾ ਬਜਟ ਪੇਸ਼ ਕੀਤਾ ਗਿਆ ਹੈ ਇਹ ਆਖਰ ਸਾਲ ਵਿਚ ਜਾਕੇ ਸਰਪਲਸ ਦਾ ਬਜਟ ਬਣ ਜਾਂਦਾ ਹੈ। ਇਸ ਲਈ ਦੋਹਾਂ ਪਖਾਂ ਤੋਂ ਇਹ ਗਲਤ ਚੀਜ਼ ਹੈ। ਟੈਕਸ ਲਗਾਉਣ ਦੇ ਪਖ ਤੋਂ ਵੀ ਅਤੇ ਹਰੀਜਨ ਕਲਿਆਣ ਅਤੇ ਜਨ ਹਿਤ ਦੇ ਕੰਮਾਂ ਦੀਆਂ ਮਦਾਂ ਤੇ ਕਟ, ਦੋਵੇਂ ਹੀ ਗਲਤ ਹਨ। ਲੋਕ ਇਸ ਗਲ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਮੈਂ ਆਸ ਕਰਦਾ ਸਾਂ ਕਿ ਜੋ ਬਜਟ ਨਵੇਂ ਵਜ਼ੀਰ ਖਜ਼ਾਨਾ ਨੇ ਪੇਸ਼ ਕੀਤਾ ਹੈ ਇਸ ਵਿਚੋਂ ਕੋਈ ਵਿਜ਼ਨ ਕੋਈ ਰੋਸ਼ਨੀ ਅਤੇ ਕੋਈ ਪ੍ਰੇਰਨਾ ਮਿਲੇਗੀ ਪਰ ਇਹੋ ਜਿਹੀ ਕੋਈ ਗਲ ਇਸ ਬਜਟ ਵਿਚ ਨਹੀਂ ਸਗੋਂ ਲੋਕਾਂ ਨੂੰ ਆਉਣ ਵਾਲੀਆਂ ਮੁਸੀਬਤਾਂ ਦਾ ਡਰ ਪੈ ਗਿਆ ਹੈ। ਹੁਣ ਮੈਂ ਵੇਰਵੇ ਨਾਲ ਇਸ ਬਜਟ ਵਲ ਆਉਂਦਾ ਹਾਂ। ਸਪੀਕਰ ਸਾਹਿਬ, ਅਸੀਂ ਅੰਨ੍ਹੇ ਕਰਿਟਿਕ ਨਹੀਂ ਕਿ ਹਰ ਗਲ ਤੇ ਇਤਰਾਜ਼ ਕਰੀ ਜਾਈਏ। ਜੋ ਗਲਾਂ ਐਪ੍ਰੀਸ਼ੀਏਟ ਕਰਨ ਵਾਲੀਆਂ ਹਨ ਉਨ੍ਹਾਂ

ਨੂੰ ਅਸੀਂ ਐਰੀਸ਼ੀਏਟ ਵੀ ਕਰਦੇ ਹਾਂ। ਇਹ ਠੀਕ ਹੈ ਕਿ ਇਸ ਬਜਟ ਵਿਚ ਕੁਝ ਜੇਲ ਵਾਰਡਰਾਂ ਦੀਆਂ ਤਨਖਾਹਾਂ ਵਧਾ ਦਿੱਤੀਆਂ ਗਈਆਂ ਹਨ, ਨਹਿਰ ਪਟਵਾਰੀਆਂ ਦੀਆਂ ਵੀ ਵਧਾ ਦਿੱਤੀਆਂ ਹਨ ਪਰ ਇਨ੍ਹਾਂ ਦੀਆਂ ਪੁਲਿਸ ਦੇ ਕਰਮਚਾਰੀਆਂ ਜਿੰਨੀਆਂ ਨਹੀਂ ਵਧਾਈਆਂ। ਅਤੇ ਸਰਕਾਰੀ ਮੁਲਾਜ਼ਮਾਂ ਨੂੰ ਕੁਝ ਰੀਲੀਫ ਦਿੱਤਾ ਗਿਆ ਹੈ, ਪਰ ਅਜੇ ਤਕ ਸਰਕਾਰੀ ਮੁਲਾਜ਼ਮਾਂ ਦਾ ਮਸਲਾ ਹਲ ਨਹੀਂ ਹੋਇਆ। ਅਜੇ ਪਰਸੋਂ ਹੀ 75 ਹਜ਼ਾਰ ਟੀਚਰਾਂ ਨੂੰ ਅਸ਼ੋਅਰ ਕੀਤਾ ਗਿਆ ਹੈ ਕਿ ਉਨ੍ਹਾਂ ਦੇ ਮੁਤਾਲਬਿਆਂ ਤੇ ਹਮਦਰਦੀ ਨਾਲ ਗੌਰ ਕਰਾਂਗੇ; ਪਰ ਕਿਥੋਂ ਲੈ ਕੇ ਇਨ੍ਹਾਂ ਦੀ ਹਮਦਰਦੀ ਕਰਨਗੇ? ਹੋਰ ਕਿਥੋਂ ਇਹ ਹਮਦਰਦੀ ਲਿਆਉਣਗੇ, ਇਹ ਪੋਜੀਸ਼ਨ ਇਨ੍ਹਾਂ ਨੂੰ ਚਾਹੀਦਾ ਹੈ ਕਿ ਕਲਿਈਅਰ ਕਰਨ।

ਜਿਹੜਾ ਗੌਰਮਿੰਟ ਇੰਪਲਾਈਜ਼ ਨੂੰ ਰੀਲੀਫ ਦਿੱਤਾ ਗਿਆ ਹੈ ਇਹ ਕੋਈ ਬਹੁਤ ਬੜਾ ਭਾਰਾਂ ਰਿਲੀਫ ਨਹੀ ਹੈ। ਸੈਂਟਰਲ ਗੌਰਮਿੰਟ ਤਾਂ ਤਿੰਨ ਦਫਾ ਅਲਾਉਂਸ ਵਧਾ ਚੁਕੀ ਹੈ। ਜੇ ਤੁਸੀਂ ਇੰਪਲਾਈਜ਼ ਨੂੰ ਰਿਲੀਫ ਦੇਣਾ ਚਾਹੋਂ ਤਾਂ ਜਿਹੜਾ ਰਿਲੀਫ ਸੈਂਟਰਲ ਗੌਰਮਿੰਟ ਨੇ ਆਪਣੇ ਇੰਪਲਾਈਜ਼ ਨੂੰ ਦਿੱਤਾ ਹੈ, ਉਹ ਤੁਸੀਂ ਵੀ ਦਿਉ। ਗੌਰਮਿੰਟ ਇੰਪਲਾਈਜ਼ ਦੇ ਜਿਹੜੇ ਗ੍ਰੇਡਜ਼ ਹਨ ਉਹ 20 ਸਾਲ ਤੋਂ ਚਲੇ ਆ ਰਹੇ ਹਨ। ਬਹੁਤ ਦਫਾ ਇਹ ਮੰਗ ਕੀਤੀ ਗਈ ਕਿ ਇਕ ਪੇ ਕਮੀਸ਼ਨ ਬਿਠਾਉ ਜਿਹੜਾ ਕਿ ਸਾਰੇ ਹਾਲਾਤ ਔਰ ਗ੍ਰੇਡ ਨੂੰ ਮੁੱਖ ਰਖਕੇ ਸਕੇਲ ਰਿਵਾਇਜ਼ ਕਰਨ ਦੀ ਸਿਫਾਰਸ਼ ਕਰੇ ਲੇਕਿਨ ਹਾਲੇ ਤਾਈਂ ਕੋਈ ਕਮੀਸ਼ਨ ਮੁਕਰੱਰ ਨਹੀਂ ਕੀਤਾ ਗਿਆ।

ਮੈਂ ਸਰਦਾਰ ਕਪੂਰ ਸਿੰਘ ਦੀ ਗੱਲ ਦਾ ਸਮਰਥਨ ਕਰਦਾ ਹਾਂ ਜਿਹੜੀ ਕਿ ਉਨ੍ਹਾਂ ਨੇ ਫੌਰਥ ਵਿਤ ਕਮੀਸ਼ਨ ਦੇ ਸਾਹਮਣੇ ਰਖੀ ਹੈ। ਉਨ੍ਹਾਂ ਨੇ ਆਖਿਆ ਹੈ ਕਿ ਸਾਡਾ ਸੂਬਾ ਸਰਹਦੀ ਸੂਬਾ ਹੈ। ਇਸ ਲਈ ਉਸ ਦੀਆਂ ਸੜਕਾਂ ਦੀ ਰਖ ਰਖਾਈ ਲਈ, ਹੜ੍ਹਾਂ ਔਰ ਸੇਮ ਦੇ ਮਸਲਿਆਂ ਨੂੰ ਸੁਲਝਾਉਣ ਲਈ, ਪੰਜਾਬ ਨੂੰ ਕਾਂਸਟੀਟਿਊਸ਼ਨ ਦੀ ਮਦ 275 ਦੇ ਮੁਤਾਬਿਕ, ਵਿਸ਼ੇਸ਼ ਇਮਦਾਦ ਦਿੱਤੀ ਜਾਏ। ਪਹਿਲਾਂ ਪੰਜਾਬ ਨੂੰ ਦੋ ਕਰੋੜ 25 ਲਖ ਰੁਪਿਆ ਹਰ ਸਾਲ ਵਿਸ਼ੇਸ਼ ਤੌਰ ਤੇ ਮਿਲਦਾ ਰਿਹਾ ਹੈ ਮਗਰ ਜਦ ਤੀਜਾ ਵਿੱਤ ਕਮਿਸ਼ਨ ਬੈਠਾ ਤਾਂ ਇਹ ਇਮਦਾਦ ਬੰਦ ਕਰ ਦਿੱਤੀ ਗਈ। ਹੁਣ ਚੌਥਾ ਵਿੱਤ ਕਮੀਸ਼ਨ ਬੈਠਾ ਹੈ ਜਿਸਨੇ ਇਹ ਤੈ ਕਰਨਾ ਹੈ ਕਿ ਕਿਸ ਸਟੇਟ ਨੂੰ ਕਿਤਨੀ ਇਮਦਾਦ ਦੇਣੀ ਚਾਹੀਦੀ ਹੈ, ਇਸ ਲਈ ਸਰਕਾਰ ਨੂੰ ਫੇਰ ਮੰਗ ਕਰਨੀ ਚਾਹੀਦੀ ਹੈ। ਨਾਲ ਹੀ ਇਹ ਵੀ ਜੋਰ ਦੇਣਾ ਚਾਹੀਦਾ ਹੈ ਕਿ ਭਾਖੜਾ ਡੈਮ ਜਿਹੜਾ ਕਿ ਹਿੰਦੁਸਤਾਨ ਦੀ ਸ਼ਾਨ ਹੈ ਔਰ ਜਿਹੜਾ ਪੰਜਾਬ ਤੋਂ ਉਸਰਿਆ ਹੈ, ਉਸਨੂੰ ਮੁੱਖ ਰਖਦੇ ਹੋਏ ਜਿਹੜਾ ਉਸ ਦਾ ਸੂਦ 26 ਕਰੋੜ ਰੁਪਏ ਬਣਦਾ ਹੈ, ਉਹ ਸੂਦ ਨਹੀਂ ਲਗਣਾ ਚਾਹੀਦਾ। ਜੇ ਉਨੇ ਚਿਰ ਦਾ ਸੂਦ ਜਿੰਨਾ ਚਿਰ ਇਹ ਉਸਰਦਾ ਰਿਹਾ ਨਾ ਲਿਆ ਜਾਏ ਤਾਂ ਸਾਡੇ ਪੰਜਾਬ ਨੂੰ ਹੋਰ ਵੀ ਕਾਫੀ ਰਿਲੀਫ ਮਿਲ ਸਕਦਾ ਹੈ। ਇਹ ਸਾਡੀ ਮੰਗ ਹੈ ਔਰ ਸਰਕਾਰ ਨੂੰ ਇਸ ਤੇ ਅਮਲ ਕਰਨਾ ਚਾਹੀਦਾ ਹੈ ਕਿ ਉਹ ਸੈਂਟਰ ਪਾਸੋਂ ਇਹ ਸੂਦ ਖਤਮ ਕਰਾਏ।

**[Deputy Speaker in the Chair]**

ਮੈਂ ਇਕ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਸਾਡੀ ਗੌਰਮਿੰਟ ਨੇ ਇਕ ਮੰਦਾ ਕੰਮ ਕੀਤਾ ਹੈ। ਕੇਂਦਰ ਦੀ ਸਰਕਾਰ ਨੇ ਸਾਰੀਆਂ ਸਟੇਟਾਂ ਤੋਂ ਇਹ ਪੁਛਿਆ ਸੀ ਕਿ ਐਜੂਕੇਸ਼ਨ ਦੇ ਮਹਿਕਮੇ ਨੂੰ ਤੁਸੀਂ ਕਾਨਕਰੈਂਟ ਲਿਸਟ ਤੇ ਲਿਆਉਣ ਲਈ ਤਿਆਰ ਹੋ? ਤਾਂ ਕਿਸੇ ਸਟੇਟ ਨੇ ਇਹ ਨਹੀਂ ਕਿਹਾ ਸੀ ਕਿ ਉਹ ਤਿਆਰ ਹੈ। ਮਗਰ ਪੰਜਾਬ ਸਰਕਾਰ ਨੇ ਇਹ ਕਿਹਾ ਕਿ ਉਹ ਐਜੂਕੇਸ਼ਨ ਦੇ ਮਹਿਕਮੇ ਨੂੰ ਕਾਨਕਰੈਂਟ ਸਬਜੈਕਟ ਬਨਾਉਣ ਲਈ ਤਿਆਰ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਮੰਦਾ ਕੰਮ ਹੈ। ਕਿਉਂਕਿ ਜਿਹੜੀ ਸਾਨੂੰ ਪ੍ਰਾਵਿੰਸ਼ਿਅਲ ਆਟੋਨਮੀ ਮਿਲੀ ਹੋਈ ਹੈ ਉਹ ਵੀ ਚਲੀ ਜਾਂਦੀ ਹੈ ਇਸ ਮਾਮਲੇ ਵਿਚ। ਇਸ ਸਰਕਾਰ ਦਾ ਰਾਇ ਦੇਣ ਤੋਂ ਪਹਿਲਾਂ ਇਹ ਫਰਜ਼ ਸੀ ਕਿ ਇਸ ਵਧਾਨ-

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]
ਸਭਾ ਨੂੰ ਕਾਨਫੀਡੈਂਸ ਵਿਚ ਲੈਂਦੀ, ਫੇਰ ਕੋਈ ਗੱਲ ਕਰਦੀ ਮਗਰ ਇਸ ਤਰ੍ਹਾਂ ਰਾਇ ਦੇ ਕੇ ਸਾਡੀ ਸਰਕਾਰ ਨੇ ਪ੍ਰਾਵਿੰਸ਼ਿਅਲ ਅਟਾਨਮੀ ਤੇ ਹਮਲਾ ਕੀਤਾ ਹੈ । ਇਸ ਲਈ ਅਸੀਂ ਇਸ ਗੱਲ ਦੀ ਨਿੰਦਿਆ ਕਰਦੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਆਪਣੀ ਉਪੀਨੀਅਨ ਰਿਵਾਈਜ਼ ਕਰੇ। ਇਹ ਤਾਂ ਅੱਗੇ ਹੀ ਰੌਲਾ ਪਿਆ ਹੈ ਕਿ ਸਾਡਾ ਚੀਫ ਮਨਿਸਟਰ ਸਵੇਰੇ ਵੀ ਤੇ ਸ਼ਾਮੀ ਵੀ ਹਮੇਸ਼ਾਂ ਦਿੱਲੀ ਦੌੜਿਆ ਰਹਿੰਦਾ ਹੈ। ਜੇ ਇਹ ਸਬਜੈਕਟ ਵੀ ਸੈਂਟਰ ਨੂੰ ਦੇ ਦਿੱਤਾ ਗਿਆ ਤਾਂ ਪ੍ਰਦੇਸ਼ ਦੀ ਜਿਹੜੀ ਸੁਤੰਤਰਤਾ ਹੈ, ਜਿਹੜੀ ਅਟੌਰਨਮੀ ਹੈ ਉਹ ਵੀ ਇਹ ਮੁਕਾ ਦੇਣਗੇ।

ਡਿਪਟੀ ਸਪੀਕਰ ਸਾਹਿਬਾ, ਮੈਂ ਫੂਡ ਪ੍ਰਾਈਸਿਜ਼ ਦੀ ਗਲ ਕਰਨਾ ਚਾਹੁੰਦਾ ਹਾਂ, ਜਿਸਦੇ ਹਲ ਕਰਨ ਵਿਚ ਇਹ ਸਰਕਾਰ ਫੇਲ ਹੋਈ ਹੈ। ਪਹਿਲਾਂ ਸੰਨ 1963 ਵਿਚ ਸੂਚਕ ਅੰਕ 132.5 ਸੀ। ਉਹੋ ਹੀ 1964 ਵਿਚ 147.5 ਹੋ ਗਿਆ। ਔਰ ਅੱਜ ਉਹੋ ਹੀ ਸੂਚਕ ਅੰਕ 166 ਤਾਂਈਂ ਵੱਧ ਗਿਆ ਹੈ ਕੀ ਇਹ ਇਸ ਸਰਕਾਰ ਦੀ ਨਾਅਹਲੀਅਤ ਦਾ ਸਰਟੀਫਿਕੇਟ ਨਹੀਂ ਹੈ ? ਇਹ ਸਰਕਾਰ ਖੁਰਾਕ ਦੇ ਮਸਲੇ ਤੇ ਕੰਪਲੇਸੈਂਟ ਰਹੀ ਹੈ ਔਰ ਇਸ ਤੋਂ ਪ੍ਰਾਈਸਿਜ਼ ਘੱਟ ਨਹੀਂ ਹੋ ਸਕੀਆਂ।

They lacked foresight. They lacked insight and they have no vision to understand the gravity of the problem.
ਤਿੰਨ ਚਾਰ ਚੀਜ਼ਾ ਇਹ ਲੈਕ ਕਰਦੀ ਰਹੀ ਹੈ ਜਿਸਦਾ ਨੁਕਸਾਨ ਸਾਡੇ ਸੂਬੇ ਨੂੰ ਉਠਾਉਣਾ ਪਿਆ ਹੈ।

ਜਿਥੋਂ ਤਕ ਫੇਅਰ ਪ੍ਰਾਈਸ ਸ਼ਾਪਸ ਦਾ ਤਅਲੁੱਕ ਹੈ, ਸਾਡੀ ਜਿਹੜੀ ਪਹਿਲੀ ਸਰਕਾਰ ਸੀ ਉਸਨੇ 7 ਹਜ਼ਾਰ ਫੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਸਨ; ਇਸਨੇ 35/2 ਫੇਅਰ ਪ੍ਰਾਈਸ ਸ਼ਾਪਸ ਖੋਲ੍ਹ ਦਿੱਤੀਆਂ, ਹੁਣ ਬਜਟ ਦੀ ਸਪੀਚ ਵਿਚ ਇਹ ਆਖਿਆ ਗਿਆ ਹੈ ਕਿ 6 ਹਜ਼ਾਰ ਖੋਲ੍ਹ ਦਿੱਤੀਆਂ ਗਈਆਂ ਮਗਰ ਮੈਂ ਇਹ ਪੁੱਛਣਾਂ ਚਾਹੁੰਦਾ ਹਾਂ ਕਿ ਕੀ ਸਰਕਾਰ ਸਟੇਟ ਟਰੇਡਿੰਗ ਦੀ ਪਾਲਿਸੀ ਵਾਜ਼ੇ ਤੌਰ ਤੇ ਅਪਨਾਉਣ ਵਾਸਤੇ ਤਿਆਰ ਹੈ ? ਕੀ ਇਹ ਸਰਕਾਰ ਜਨਤਾ ਦੇ ਹਿਤਾਂ ਨੂੰ ਦੇਖਣ ਲਈ ਤਿਆਰ ਹੈ ਜਾਂ ਸਿਰਫ ਜਾਗੀਰਦਾਰਾਂ ਔਰ ਪੈਸਿਆਂ ਵਾਲਿਆਂ ਦਾ ਹੀ ਖਿਆਲ ਰਖਣਾ ਚਾਹੁੰਦੀ ਹੈ ?

ਇਸ ਤੋਂ ਇਲਾਵਾ , ਡਿਪਟੀ ਸਪੀਕਰ ਸਾਹਿਬਾ, ਜ਼ਰਾਇਤੀ ਪੈਦਾਵਾਰ ਬਾਰੇ ਗੱਲ ਕਰਨਾ ਚਾਹੁੰਦਾ ਹਾਂ। ਠੀਕ ਹੈ ਕਿ ਪੈਦਾਵਾਰ ਨੂੰ ਵਧਾਉਣ ਵਾਸਤੇ ਗੱਲ ਆਖੀ ਗਈ ਹੈ। ਇਹ ਚੰਗਾ ਕਦਮ ਹੈ। ਔਰ ਟਿਯੂਬਵੈਲਾਂ ਤੇ ਜਿਹੜੀ ਇਲੈਕਟਰਿਸਿਟੀ ਡਿਯੂਟੀ ਹਟਾਈ ਗਈ ਹੈ ਇਹ ਵੀ ਚੰਗੀ ਗੱਲ ਹੈ। ਡੀਜ਼ਲ ਤੋਂ ਟਿਯੂਬਵੈਲ ਚਲਾਉਣ ਵਾਲਿਆਂ ਨੂੰ ਵੀ 25 ਫੀ ਸਦੀ ਗ੍ਰਾਂਟ ਦਿੱਤੀ ਗਈ। ਇਹ ਸਾਰੀਆਂ ਗੱਲਾਂ ਚੰਗੀਆਂ ਹਨ, ਮਗਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਫਲੱਡ ਅਤੇ ਸੇਮ ਦਾ ਬੁਨਿਆਦੀ ਮਸਲਾ ਹੈ, ਉਸ ਲਈ ਗੌਰਮਿੰਟ ਨੇ ਕੀ ਕੀਤਾ ਹੈ ? ਇਹ ਹੜ੍ਹ ਤੇ ਸੇਮ ਸਾਡੀ ਪੈਦਾਵਾਰ ਨੂੰ ਤਪਦਿਕ ਦੀ ਬਿਮਾਰੀ ਵਾਂਗ ਲਗੇ ਹੋਏ ਹਨ। ਡਿਪਟੀ ਸਪੀਕਰ ਸਾਹਿਬਾ, ਹੜ੍ਹਾਂ ਨਾਲ 150 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ ਔਰ ਵਾਟਰ ਲੌਗਿੰਗ ਨਾਲ 34 ਕਰੋੜ ਰੁਪਏ ਦਾ ਨੁਕਸਾਨ ਹਰ ਸਾਲ ਹੋ ਰਿਹਾ ਹੈ। ਹੜ੍ਹਾਂ ਨੇ ਔਰ ਵਾਟਰ ਲੌਗਿੰਗ ਨੇ ਪੰਜਾਬ ਦੀ ਜ਼ਰਾਇਤੀ ਪੈਦਾਵਾਰ ਨੂੰ ਖਤਮ ਕਰ ਦਿਤਾ ਹੈ, ਔਰ ਇਹ ਸਰਕਾਰ ਵਾਰ ਫੁਟਿੰਗ ਤੇ ਕੋਈ ਕਦਮ ਚੁੱਕਣ ਲਈ ਤਿਆਰ ਨਹੀਂ ਹੈ। ਜਦ ਪਿਛਲੀ ਵਾਰੀ ਹੜ ਆਏ ਤਾਂ ਰੌਲਾ ਪਾਇਆ ਕਿ ਅਸੀਂ ਇਹ ਕਰ ਰਹੇ ਹਾਂ, ਉਹ ਕਰ ਰਹੇ ਹਾਂ ਮਗਰ ਹਾਲਤ ਇਹ ਹੈ ਕਿ ਡ੍ਰੇਨੇਜ ਦਾ ਮਹਿਕਮਾ ਹੀ ਤੋੜ ਦਿੱਤਾ ਗਿਆ। ਮੁਲਾਜ਼ਮ ਹੱਟਾ ਦਿੱਤੇ ਗਏ। ਡ੍ਰੇਨਿਜ਼ ਦੀ ਸਕੀਮ ਬੰਦ ਕਰ ਦਿਤੀ ਗਈ। ਫੇਰ ਜਦ ਹੜ੍ਹ ਆਉਣਗੇ ਤਾਂ ਕੀ ਹੋਏਗਾ ? ਜਿਹੜਾ ਰੁਪਿਆ ਰਖਿਆ ਗਿਆ ਹੈ, ਉਹ ਲਗਾ ਦੇਣਗੇ, ਔਰ ਉਹ ਵੀ ਰੁਲ ਜਾਏਗਾ। ਇਸ ਸਰਕਾਰ ਨੂੰ ਸਿਰਫ ਹੜ੍ਹਾਂ ਦੇ ਵੇਲੇ ਡ੍ਰੇਨੇਜ਼ ਦੀ ਯਾਦ ਆਉਂਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਪੰਜਾਬ

ਸਰਕਾਰ ਨੂੰ ਕਹਾਂਗਾਂ ਕਿ ਕਿਸਾਨ ਨੂੰ ਸਸਤੇ ਤੋਂ ਸਸਤਾ ਫਰਟਿਲਾਈਜ਼ਰ ਦਿੱਤਾ ਜਾਵੇ ਤਾਂ ਜੋ ਅਨਾਜ ਦੀ ਪੈਦਾਵਾਰ ਵਧ ਸਕੇ। ਪੰਜਾਬ ਵਿਚ ਖਾਦ ਤੀ ਡੀਮਾਂਡ ਤਦ ਹੀ ਪੂਰੀ ਹੋ ਸਕਦੀ ਹੈ ਜੇ ਇਹ ਮਹਿਜ਼ ਇਸ ਸੂਬੇ ਵਾਸਤੇ ਹੀ ਕੋਈ ਖਾਦ ਦਾ ਕਾਰਖਾਨਾ ਕਾਇਮ ਰੱਖੇ। ਅਜ ਨੰਗਲ ਫਰਟਿਲਾਈਰ ਫੈਕਟਰੀ ਪੰਜਾਬ ਦੀ ਧਰਤੀ ਤੇ ਹੈ ਅਤੇ ਇਹ ਇਕ ਪਬਲਿਕ ਸੈਕਟਰ ਦਾ ਕਾਰਖਾਨਾ ਹੈ ਜਿਸ ਤੋਂ ਕਿ 1,47,00,000 ਰੁਪਏ ਦਾ ਸਾਲਾਨਾ ਮੁਨਾਫਾ ਹੈ। ਕਿਉਂ ਨਾ ਇਸ ਬਾਰੇ ਸੈਂਟਰਲ ਸਰਕਾਰ ਨੂੰ ਰਿਕੁਐਸਟ ਕਰ ਦਿੱਤੀ ਜਾਵੇ ਕਿ ਇਹ ਫੈਕਟਰੀ ਪੰਜਾਬ ਨੂੰ ਦੇ ਦਿੱਤੀ ਜਾਵੇ। ਇਹ ਫੈਕਟਰੀ ਜਿਥੇ ਪੰਜਾਬ ਦੀਆਂ ਲੋੜਾਂ ਪੂਰੀਆਂ ਕਰੇਗੀ ਉਥੇ ਇਹ ਇਕ ਸੋਰਸ ਆਫ ਰੈਵਿਨਿਯੂ ਵੀ ਹੋਵੇਗੀ। ਇਸ ਵੇਲੇ 3 ਲੱਖ ਟਨ ਖਾਦ ਪੰਜਾਬ ਦੇ ਖੇਤਾਂ ਵਿਚ ਪਾਈ ਜਾਂਦੀ ਹੈ। ਅਸੀਂ ਹੋਰ ਵੀ ਖਾਦ ਦੀ ਜ਼ਿਆਦਾ ਵਰਤੋਂ ਕਰਕੇ ਪੰਜਾਬ ਦੀ ਪੈਦਾਵਾਰ ਵਧਾ ਸਕਦੇ ਹਾਂ।

ਇਸ ਤੋਂ ਇਲਾਵਾ ਮੈਂ ਸਿੰਚਾਈ ਦੇ ਮੁਤਾਲਿਕ ਇਕ ਗੱਲ ਹੋਰ ਕਹਿ ਦੇਣੀ ਚਾਹੁੰਦਾ ਹਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਨੂੰ ਜਿਆਦਾ ਤੋਂ ਜ਼ਿਆਦਾ ਸਿੰਚਾਈ ਦੇ ਸਾਧਨ ਦੇਵੇ। ਪੰਜਾਬ ਵਿਚ ਕਮ ਤੋਂ ਕਮ 40% ਐਸਾ ਰਕਬਾ ਅਨਇਰੀਗੇਟਿਡ ਪਿਆ ਹੈ ਜਿਥੇ ਕਿ ਜ਼ਮੀਨ ਨੂੰ ਪਾਣੀ ਨਹੀਂ ਲਗਦਾ। ਮੈਂ ਇਸ ਬਾਰੇ ਅੰਕੜੇ ਪੇਸ਼ ਕਰਕੇ ਵੀ ਦੱਸ ਸਕਦਾ ਹਾਂ ਕਿ ਸਹੀ ਪੁਜ਼ੀਸ਼ਨ ਕੀ ਹੈ। ਪੰਜਾਬ ਦੀ ਸਾਰੀ ਧਰਤੀ 11, 11, 767 ਏਕੜ ਹੈ ਜਿਸ ਵਿਚੋਂ 1,01,000 ਏਕੜ ਨੂੰ ਪਾਣੀ ਲਗਦਾ ਹੈ ਅਤੇ ਬਾਕੀ ਦੀ 10,10,767 ਏਕੜ ਧਰਤੀ ਹੈ ਜਿਸ ਨੂੰ ਕਿ ਪਾਣੀ ਨਹੀਂ ਲਗਦਾ। ਇਸ ਦਾ ਮਤਲਬ ਇਹ ਹੈ ਕਿ ਪੰਜਾਬ ਵਿਚ 90 ਫੀ ਸਦੀ ਧਰਤੀ ਐਸੀ ਹੈ ਜਿਥੇ ਕਿ ਅਜ ਤੱਕ ਪਾਣੀ ਦੇਣ ਦੇ ਸਾਧਨ ਨਹੀਂ ਅਪਣਾਏ ਗਏ। ਜੇ ਸਰਕਾਰ ਵੱਲੋਂ ਕੋਈ ਐਸਾ ਪ੍ਰਬੰਧ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਪੈਦਾਵਾਰ ਵਧ ਸਕਦੀ ਹੈ। ਮੈਂ ਇਨ੍ਹਾਂ ਨੂੰ ਇਹ ਵੀ ਸੁਝਾਓ ਦੇਵਾਂਗਾ ਕਿ ਜਿਨ੍ਹਾਂ ਥਾਵਾਂ ਤੇ ਨਹਿਰ ਨਹੀਂ ਜਾ ਸਕਦੀ ਉਥੇ ਟਿਊਬਵੈਲਜ਼ ਲਈ ਸਿੰਚਾਈ ਦਾ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਲੁਧਿਆਣਾ ਅਤੇ ਅੰਬਾਲਾ ਜ਼ਿਲ੍ਹੇ ਦੇ ਇਲਾਕਿਆਂ ਨੂੰ ਪਾਣੀ ਦੀ ਸਪਲਾਈ ਵਾਸਤੇ ਇਕ ਸਕੀਮ ਵੀ ਬਣਾਈ ਗਈ ਸੀ ਪਰ ਫੇਰ ਪਤਾ ਨਹੀਂ ਕਿਉਂ ਇਹ ਸਕੀਮ ਹਟਾ ਦਿੱਤੀ ਗਈ। ਸਰਕਾਰ ਨੂੰ ਜ਼ਰਾਇਤੀ ਰੀਫਾਰਮਰਜ਼ ਲਈ ਸਿੰਚਾਈ ਦੇ ਵਧ ਤੋਂ ਵਧ ਸਾਧਨ ਪੈਦਾ ਕਰਨੇ ਚਾਹੀਦੇ ਹਨ ਤਾਂ ਜੋ ਅਨਾਜ ਦੀ ਸ਼ਾਰਟੇਜ ਪੂਰੀ ਹੋ ਸਕੇ।

ਬੈਟਰਮੈਂਟ ਲੈਵੀ ਕਮੇਟੀ ਦੀਆਂ ਸਿਫਾਰਸ਼ਾਂ ਇਹ ਸਰਕਾਰ ਅਜੇ ਤੱਕ ਪੂਰੀਆਂ ਨਹੀਂ ਕਰ ਸਕੀ। ਇਸ ਕਮੇਟੀ ਨੂੰ ਸਿਫਾਰਸ਼ ਕੀਤਿਆਂ ਵੀ ਅੱਜ 4 ਸਾਲ ਹੋ ਗਏ ਹਨ। ਹੁਣ ਤਾਂ ਸਰਦਾਰ ਦਰਬਾਰਾ ਸਿੰਘ ਪੰਜਾਬ ਦੇ ਹੋਮ ਮਨਿਸਟਰ ਵੀ ਹਨ ਜਿਹੜੇ ਕਿ ਉਸ ਕਮੇਟੀ ਵਿਚ ਸਿਫਾਰਸ਼ ਕਰਨ ਵਾਲੇ ਮੈਂਬਰ ਸਨ, ਪਤਾ ਨਹੀਂ ਇਹ ਮੁਆਮਲਾ ਇਤਨੀ ਦੇਰ ਤੱਕ ਕਿਉਂ ਖੱਟੇ ਵਿਚ ਪਾਇਆ ਜਾ ਰਿਹਾ ਹੈ। ਅਸੀਂ ਇਸ ਬਾਰੇ ਸਰਕਾਰ ਦੀ ਨੀਤੀ ਜਾਨਣਾ ਚਾਹੁੰਦੇ ਹਾਂ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬਾ, ਮੈਂ ਟੈਕਸਾਂ ਬਾਰੇ ਵੀ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ। ਹਰ ਸਾਲ ਜਦੋਂ ਵੀ ਨਵਾਂ ਬਜਟ ਬਣਦਾ ਹੈ ਤਾਂ ਕਿਸੇ ਨਾ ਕਿਸੇ ਸ਼ਕਲ ਵਿਚ ਇਨ੍ਹਾਂ ਟੈਕਸਾਂ ਦੇ ਵਿਚ ਵਾਧਾ ਹੁੰਦਾ ਜਾਂਦਾ ਹੈ। 1960-61 ਵਿਚ 33,23,000 ਰੁਪਏ ਦੇ ਟੈਕਸਿਜ਼ ਲਗਾਏ ਗਏ ਸੀ, 1965-66 ਵਿਚ ਇਹ ਟੈਕਸ 64,63,000 ਬਣ ਗਏ ਹਨ ਯਾਨੀ ਇਨ੍ਹਾਂ ਟੈਕਸਾਂ ਦੀ ਅੱਗੇ ਨਾਲੋਂ ਦੁਗਣੀ ਰਕਮ ਹੋ ਗਈ ਹੈ। ਤੁਸੀਂ ਖੁਦ ਅੰਦਾਜ਼ਾ ਲਗਾਉ, ਇਹ ਦੁਗਣੀ ਰਕਮ ਮਹਿਜ਼ 5 ਸਾਲਾਂ ਦੇ ਵਿਚ ਹੋਈ ਹੈ। ਫੇਰ ਵੱਡੀ ਇਤਰਾਜ਼ ਵਾਲੀ ਗੱਲ ਟੈਕਸ ਲਗਾਉਣ ਦੇ ਢੰਗ ਤੇ ਹੈ। ਉਹ ਇਹ ਕਿ ਟੈਕਸ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਤਾਂ ਟੈਕਸ ਆਨ ਦੀ ਕਮੋਡਿਟੀਜ਼ ਐਂਡ ਸਰਵਿਸ। ਇਹ ਉਹ ਟੈਕਸ ਹੈ ਜਿਹੜਾ ਕਿ ਆਮ ਜਨਤਾ ਤੇ ਲਗਾਇਆ ਜਾਂਦਾ ਹੈ — ਦੂਸਰਾ ਟੈਕਸ ਹੈ ਟੈਕਸ ਆਨ ਇਨਕਮ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਐਂਡ ਕੈਪੀਟਲ। ਇਹ ਉਹ ਟੈਕਸ ਹੈ ਜਿਹੜਾ ਕਿ ਵੱਡੇ ਵੱਡੇ ਸਰਮਾਇਦਾਰਾਂ ਤੇ ਲਗਦਾ ਹੈ। ਅਸੂਲ ਤਾਂ ਇਹ ਹੋਣਾ ਚਾਹੀਦਾ ਸੀ ਕਿ ਦੋਨਾਂ ਕਿਸਮਾਂ ਦੇ ਲੋਕਾਂ ਤੇ ਇਕੋ ਤਨਾਸਬ ਨਾਲ ਟੈਕਸ ਲਗਦਾ ਪਰ ਹੁੰਦਾ ਕੀ ਹੈ ਕਿ ਜਨਤਾ ਤੇ ਜਿਹੜਾ 21,02,000 ਰੁਪਏ ਦਾ ਟੈਕਸ ਸੀ ਇਹ 5 ਸਾਲ ਦੇ ਵਿਚ 45,40,000 ਰੁਪਏ ਕਰ ਦਿੱਤਾ ਗਿਆ ਹੈ। ਦੂਸਰਾ ਟੈਕਸ ਜਿਹੜਾ ਕਿ ਸਰਮਾਏਦਾਰਾਂ ਤੇ ਸੀ ਉਹ 8 ਕਰੋੜ ਤੋਂ 13 ਕਰੋੜ ਹੀ ਹੋਇਆ ਹੈ। ਤੁਸੀਂ ਦੋਨੇ ਧੜਿਆਂ ਦੇ ਲੋਕਾਂ ਤੇ ਜੋ ਟੈਕਸ ਲਗਾਏ ਹਨ ਉਨ੍ਹਾਂ ਤੇ ਬੜੋਤੀ ਤਨਾਸਬ ਦੇਖੋ ਕਿ ਆਮ ਜਨਤਾ ਤੇ ਤਾਂ ਅੱਗੇ ਨਾਲੋਂ ਦੁਗਣੇ ਤੋਂ ਵੀ ਵਧ ਟੈਕਸ ਵਧਿਆ ਹੈ ਪਰ ਜਿਹੜੇ ਸਰਮਾਏ ਦਾਰ ਹਨ ਉਨ੍ਹਾਂ ਤੇ ਅੱਧੇ ਨਾਲੋਂ ਵੀ ਕਿਤੇ ਘੱਟ ਹੈ। ਇਸੇ ਤਰ੍ਹਾਂ ਹੋਰ ਟੈਕਸਾਂ ਦੇ ਵਿਚ ਵੀ ਅਜ਼ਾਫਾ ਹੋਇਆ ਹੈ। ਸੇਲਜ਼ ਟੈਕਸ ਵਿਚ ਅੱਜ 17 ਕਰੋੜ ਰੁਪਏ ਦੀ ਆਮਦਨੀ ਦੱਸੀ ਗਈ ਹੈ, ਪਿਛਲੇ ਸਾਲ ਇਹ ਆਮਦਨ ਮਹਿਜ਼ 14 ਕਰੋੜ ਰੁਪਏ ਸੀ, 1956-57 ਵਿਚ ਸੇਲਜ਼ ਟੈਕਸ ਦੀ ਆਮਦਨ ਜੇ ਦੇਖੀ ਜਾਵੇ ਤਾਂ ਉਹ 4. 65, 000 ਰੁਪਏ ਹੀ ਸੀ। ਇਹ ਉਹ ਟੈਕਸ ਹੈ ਜਿਸ ਦੇ ਖਿਲਾਫ ਖੁਦ ਕਾਂਗਰਸੀਆਂ ਨੇ ਮੁਖਾਲਫਤ ਕੀਤੀ ਸੀ। ਅਤੇ ਇਕ ਭਾਰੀ ਜਹਾਦ ਕਾਇਮ ਕੀਤਾ ਸੀ ਪਰ ਅੱਜ ਉਸ ਪਾਰਟੀ ਦੀ ਸਰਕਾਰ 17 ਕਰੋੜ ਰੁਪਿਆ ਲੋਕਾ ਤੋਂ ਸੇਲਜ਼ ਟੈਕਸ ਰਾਹੀਂ ਜਿਹੜਾ ਕੁਲ ਟਕਸਾਂ ਦਾ 25 % ਹਿੱਸਾ ਬਣਦਾ ਹੈ ਵਸੂਲ ਕਰਨਾ ਚਾਹੁੰਦੀ ਹੈ। ਇਸ ਤਰਾਂ ਦੀਆਂ ਨੀਤੀਆਂ ਕੋਈ ਚੰਗਾ ਰਸਤਾ ਪੈਦਾ ਨਹੀਂ ਕਰਦੀਆਂ ਇਹ ਕੋਈ ਚੰਗੀਆਂ ਰਵਾਇਤਾਂ ਨਹੀਂ ਹਨ। ਹੁਣ ਤਾਂ **there is last straw which breaks the camels back''** ਇਸ ਦੀ ਉਹ ਹਾਲਤ ਹੋ ਗਈ ਹੈ ਕਿ ਇਹ ਉਠ ਤੇ ਆਖਰੀ ਤਿਣਕਾ ਹੁਣ ਇਸ ਦੀ ਪਿੱਠ ਨੂੰ ਤੋੜ ਦੇਵੇਗਾ ਜਨਤਾ ਹੁਣ ਟੈਕਸਾਂ ਦਾ ਬੋਝਾ ਬਰਦਾਸ਼ਤ ਕਰਨ ਯੋਗ ਨਹੀਂ ਰਹੀ। ਇਹ ਹਾਲਾਤ ਐਸੇ ਹੋ ਗਏ ਹਨ ਕਿ ਸਰਕਾਰ ਨੂੰ ਮੁੜ ਇਨ੍ਹਾਂ ਤੇ ਸੋਚਣਾ ਹੀ ਪੈਣਾ ਹੈ। ਇਨ੍ਹਾਂ ਟੈਕਸਾਂ ਬਾਰੇ ਇਕ ਰੀਸੋਰਸਿਜ਼ ਅਤੇ ਰੀਟਰੈਂਚਮੈਂਟ ਕਮੇਟੀ ਬਣਾਈ ਸੀ ਸ੍ਰੀ ਹਰਬੰਸ ਲਾਲ ਜੀ ਪੰਜਾਬ ਦੇ ਸੰਜੀਦਾ ਪਾਰਲੀਮੈਂਟੇਰੀਅਨ ਸਰਦਾਰ ਅਜਮੇਰ ਸਿੰਘ ਜੀ ਸਾਬਕ ਵਜ਼ੀਰ ਅਤੇ ਸ੍ਰੀ ਦਰਬਾਰੀ ਲਾਲ ਗੁਪਤਾ ਵਰਗੇ ਤਿੰਨ ਮੈਂਬਰ ਇਸ ਕਮੇਟੀ ਵਿਚ ਲਏ ਗਏ ਸਨ। ਕਿਉਂ ਨਾ ਉਨ੍ਹਾਂ ਰੀਟਰੈਚਮੈਂਟ ਕਮੇਟੀ ਦੀਆਂ ਸਿਫਾਰਸ਼ਾਂ ਤੇ ਗੌਰ ਕੀਤਾ ਜਾਵੇ ? ਇਸ ਤਰ੍ਹਾਂ ਕੋਈ 17 ਕਰੋੜ ਰੁਪਏ ਦੀ ਸਰਕਾਰ ਨੂੰ ਬਚਤ ਹੋ ਸਕਦੀ ਹੈ।

ਇਸ ਤੋਂ ਇਲਾਵਾ ਇਸ ਸਰਕਾਰ ਵੱਲੋਂ ਇਕ ਪੱਖੀ ਪਾਲਿਸੀ ਤੇ ਹੀ ਬਹੁਤਾ ਧਿਆਨ ਦਿੱਤਾ ਜਾਂਦਾ ਹੈ। ਤੁਸੀਂ ਇਸ ਬਜਟ ਤੇ ਜੇ ਨਿਗਾਹ ਮਾਰੋ ਜਿਹੜੇ ਦਬਾਊ ਮਹਿਕਮੇ ਹਨ, ਜਿਸ ਤਰ੍ਹਾਂ ਕਿ ਪੁਲਿਸ ਅਤੇ ਜਨਰਲ ਐਡਮਨਿਸਟ੍ਰੇਸ਼ਨ ਦੇ ਮਹਿਕਮੇਂ ਹਨ, ਇਨ੍ਹਾਂ ਤੇ ਲਗਾਤਾਰ ਖਰਚ ਵੱਧ ਕੀਤਾ ਜਾ ਰਿਹਾ ਹੈ ਅਤੇ ਜਿਹੜੇ ਲੋਕ ਭਲਾਈ ਦੇ ਮਹਿਕਮੇ ਹਨ ਉਨ੍ਹਾਂ ਦਾ ਖਰਚਾ ਘਟਦਾ ਜਾ ਰਿਹਾ ਹੈ। ਪੁਲਿਸ ਦੇ ਮਹਿਕਮੇ ਤੇ 1956—57 ਵਿਚ 4 ਕਰੋੜ ਰੁਪਏ ਸੀ, 1964-65 ਵਿਚ ਇਹ 15,13,00,000 ਰੁਪਏ ਸੀ ਅਤੇ ਇਸ ਸਾਲ ਦੇ ਬਜਟ ਵਿਚ ਇਹ 16,58,00,000 ਰੁਪਏ ਹੈ। ਅਜੇ ਵੀ ਵਕਤ ਹੈ ਕਿ ਪੁਲਿਸ ਕਮਿਸ਼ਨ ਦੀਆਂ ਜੋ ਸਿਫਾਰਸ਼ ਮੰਨ ਲਈਆਂ ਜਾਣ ਤਾਂ ਤਕਰੀਬਨ 2, 3 ਕਰੋੜ ਰੁਪਏ ਦੀ ਬਚਤ ਇਸ ਖਰਚੇ ਵਿਚੋਂ ਹੋ ਸਕਦੀ ਹੈ। ਪਰ ਇਸ ਮਹਿਕਮੇ ਦੀ ਹਾਲਤ ਇਹ ਹੈ ਕਿ ਜੇ 100 ਕਤਲ ਦੇ ਕੇਸ ਹੋ ਜਾਣ ਤਾਂ ਇਨ੍ਹਾਂ ਦੇ ਵਿਚੋਂ 50 ਕੇਸ ਤਾਂ ਅਨਟਰੇਸਡ ਹੀ ਚਲੇ ਜਾਂਦੇ ਹਨ। ਸਰਦਾਰ ਪਰਤਾਪ ਸਿੰਘ ਕੈਰੋਂ ਵਰਗੇ ਦਾ ਕੇਸ ਅਨਟਰੇਸਡ ਹੈ, ਸ੍ਰੀ ਖੁਸ਼ਬਖਤ ਰਾਏ ਦਾ ਕੇਸ ਅਨਟਰੇਸਡ ਹੈ, ਮੇਲਾ ਰਾਮ ਜਿਸ ਨੂੰ ਕਿ ਕੁਟ ਕੁਟ ਕੇ ਮਾਰ ਹੀ ਦਿੱਤਾ ਉਸ ਦੇ ਬਾਰੇ ਵੀ ਟਾਲ ਮਟੋਲ ਹੀ ਕੀਤੀ ਜਾਂਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਟੈਕਸਾਂ ਦੀ ਨੀਤੀ ਤੇ ਮੁੜ ਵਿਚਾਰ ਕਰੇ। ਜਿਹੜੇ ਜਨਤਾ ਦੇ ਮਹਿਕਮੇ ਹਨ ਉਨ੍ਹਾਂ ਤੇ ਜ਼ਿਆਦਾ ਖਰਚ ਕੀਤਾ ਜਾਵੇ। ਦੂਸਰੇ ਮੁਲਕਾਂ ਵਿਚ ਇਸ ਤਰ੍ਹਾਂ

ਦਾ ਖਰਚ ਦਬਾਉ ਮਹਿਕਮਿਆਂ ਤੇ ਨਹੀਂ ਕੀਤਾ ਜਾਂਦਾ। ਰੂਸ ਦੀ ਸਰਕਾਰ ਜੋ 100 ਕਰੋੜ ਰੁਪਏ ਦਾ ਆਮਦਨੀ ਦਾ ਬਜਟ ਬਣਾਉਂਦੀ ਹੈ ਤਾਂ ਇਸ ਦਾ 95% ਉਹ ਸਰਕਾਰੀ ਕਾਰਪੋਰੇਸ਼ਨਾਂ ਤੋਂ ਕਢਦੀ ਹੈ। ਪਰ ਏਥੇ 100 ਕਰੋੜ ਵਿਚੋਂ 88 ਕਰੋੜ ਟੈਕਸਾਂ ਵਿਚੋਂ ਹੀ ਲਿਆ ਜਾਂਦਾ ਹੈ ਅਤੇ 10,12 ਕਰੋੜ ਰੁਪਿਆ ਇਸੇ ਤਰ੍ਹਾਂ ਦੀ ਹੋਰ ਅੰਡਰ ਟੇਕਿੰਗ ਤੋਂ ਉਗਰਾਹਿਆ ਜਾਂਦਾ ਹੈ।

ਟਰਾਂਸਪੋਰਟ ਦੇ ਮਹਿਕਮੇ ਦਾ ਬਜਟ 1,44,00,000 ਰੁਪਏ ਦਾ ਹੈ। ਇਸ ਦੀ ਐਕਸ ਟੈਨਸ਼ਨ ਵਾਸਤੇ 5 ਕਰੋੜ ਰੁਪਏ ਦਾ ਹੋਰ ਸਵਾਲ ਹੈ ਜੇ ਇਸ ਤੇ ਖਰਚ ਕਰ ਦਿੱਤਾ ਜਾਵੇ ਤਾਂ ਇਸ ਦਾ ਸਕੋਪ ਵਧ ਸਕਦਾ ਹੈ। ਇਹ ਪਿੰਡਾਂ ਤਕ ਫੈਲਾਈ ਜਾ ਸਕਦੀ ਹੈ ਅਤੇ ਸਰਕਾਰ ਦੀ ਆਮਦਨੀ ਵਿਚ ਕਰੋੜਾਂ ਰੁਪਏ ਦਾ ਫਾਇਦਾ ਹੋ ਸਕਦਾ ਹੈ।

ਇਸ ਦੇ ਨਾਲ ਹੀ ਮੈਂ ਸ਼ੂਗਰ ਮਿਲਾਂ ਦੇ ਮੁਤੱਲਿਕ ਵੀ ਕੁਝ ਅਰਜ਼ ਕਰ ਦੇਣੀ ਚਾਹੁੰਦਾ ਕਿ ਪੰਜਾਬ ਵਿਚ ਸ਼ੂਗਰ ਮਿੱਲਾਂ ਹਨ। ਇਨ੍ਹਾਂ ਵਿਚੋਂ ਤਿੰਨ ਵੱਡੇ ਸਰਮਾਏਦਾਰਾਂ ਦੀਆਂ ਹਨ ਅਤੇ 5 ਸਹਿਕਾਰਤਾ ਵਿਚ ਚਲਦੀਆਂ ਹਨ। ਇਨ੍ਹਾਂ ਤਿੰਨ੍ਹਾਂ ਆਦਮੀਆਂ ਨੂੰ ਕਿਉਂ ਸਰਮਾਇਆ ਇਕੱਠਾ ਕਰਨ ਦਿੱਤਾ ਜਾਵੇ? ਡੀ. ਡੀ. ਪੁਰੀ ਵਰਗੇ ਇਕੋ ਆਦਮੀ ਦੀ ਸੇਵਾ ਇਕ ਇਕ ਸ਼ੂਗਰ ਮਿਲ ਕਰਦੀ ਹੈ। ਕਿਉਂ ਨਾ ਇਨ੍ਹਾਂ ਵਿਚੋਂ ਲੋਕਾਂ ਨੂੰ ਹਿੱਸੇ ਦਿੱਤੇ ਜਾਣ? ਸਰਕਾਰ ਨੂੰ ਮੈਂ ਇਕ ਹੋਰ ਗੱਲ ਇਹ ਵੀ ਕਹਾਂਗਾ ਕਿ ਇਨ੍ਹਾਂ ਨੂੰ ਪਬਲਿਕ ਸੈਕਟਰ ਵਿਚ ਹੀ ਇੰਡਸਟਰੀ ਲਾਉਣੀ ਚਾਹੀਦੀ ਹੈ। ਜੇ ਇਸ ਤਰ੍ਹਾਂ ਹੋ ਜਾਵੇ ਤਾਂ ਸਾਡੀ ਆਮਦਨ ਵਿਚ ਹੋਰ ਵਾਧਾ ਹੋ ਸਕਦਾ ਹੈ। ਸਾਡੇ ਸੂਬੇ ਦੇ ਵਿਚ ਫੂਡਗਰੇਨ ਤੋਂ ਬਾਅਦ

11-00 a. m.

ਦੂਸਰੀ ਅਹਿਮ ਇੰਡਸਟਰੀ ਸ਼ੂਗਰ ਦੀ ਹੈ। ਸੂਬੇ ਦੇ ਵਿਚ 8 ਸ਼ੂਗਰ ਮਿਲਾਂ ਹਨ ਔਰ ਇਸ ਤੋਂ ਇਲਾਵਾ ਨਵੇਂ ਸ਼ਹਿਰ ਦੇ ਵਿਚ ਇਕ ਨਵੀਂ ਸ਼ੂਗਰ ਮਿਲ ਖੋਲ੍ਹਣ ਦਾ ਬਜਟ ਦੇ ਵਿਚ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਵਿਚੋਂ ਪੰਜ ਸਹਿਕਾਰੀ ਤੌਰ ਤੇ ਚਲ ਰਹੀਆਂ ਹਨ ਅਤੇ ਤਿੰਨ ਸਰਮਾਏਦਾਰਾਂ ਦੀਆਂ ਹਨ ਜਿਹੜੀਆਂ ਕਿ ਕਾਫੀ ਖੰਡ ਪੈਦਾ ਕਰਦੀਆਂ ਹਨ। ਲੇਕਿਨ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਗੰਨਾ ਪੈਦਾ ਕਰਨ ਵਾਲੇ ਲੋਕਾਂ ਦੇ ਨਾਲ ਬੜਾ ਭਾਰੀ ਧੱਕਾ ਕੀਤਾ ਜਾ ਰਿਹਾ ਹੈ। ਉਨ੍ਹਾਂ ਦੇ ਖੇਤਾਂ ਦੇ ਵਿਚ ਬੁਰੀ ਤਰ੍ਹਾਂ ਨਾਲ ਲੁੱਟ ਕੀਤੀ ਜਾ ਰਹੀ ਹੈ। ਕਿਸਾਨ ਇਕ ਮਣ ਗੰਨੇ ਦੀ ਜੇਕਰ ਘਰ ਦੇਸੀ ਖੰਡ ਬਣਾਏ ਤਾਂ ਤਕਰੀਬਨ ਛੇ ਰੁਪਏ ਦੀ ਬਣਦੀ ਹੈ ਲੇਕਿਨ ਸੈਂਟਰ ਨੇ ਉਸ ਦੇ ਗੰਨੇ ਦਾ ਭਾਉ ਦੋ ਰੁਪਏ ਮਣ ਮੁਕਰਰ ਕਰ ਦਿੱਤਾ ਹੈ। ਚਾਰ ਰੁਪਏ ਮਣ ਦੀ ਲੁਟ ਸ਼ੂਗਰ ਮੈਗਨਿਟਸ ਦੀਆਂ ਜੇਬਾਂ ਭਰਨ ਦੇ ਵਾਸਤੇ ਕੀਤੀ ਹੋਈ ਹੈ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਜਾਂ ਤੇ ਤੁਸੀਂ ਲੋਕਾਂ ਨੂੰ ਖੁਲ੍ਹ ਦੇ ਦਿਉ ਕਿ ਜਿਸ ਦੀ ਮਰਜ਼ੀ ਹੋਵੇ ਗੰਨਾ ਦੇ ਦੇਵੇ, ਜਿਸ ਦੀ ਮਰਜ਼ੀ ਹੋਵੇ ਨਾ ਦੇਵੇ। ਡਿਪਟੀ ਸਪੀਕਰ ਸਾਹਿਬਾ, ਸੰਨ 1955 ਦੇ ਵਿਚ ਸਾਡੀ ਪੰਜਾਬ ਸਰਕਾਰ ਨੇ ਸ਼ੂਗਰਕੇਨ ਐਕਟ ਪਾਸ ਕਰਕੇ ਨੋਟੀਫੀਕੇਸ਼ਨ ਕੀਤਾ ਔਰ ਕਿਹਾ ਕਿ ਗੰਨੇ ਦੇ ਕਾਸ਼ਤਕਾਰਾਂ ਦਾ ਗੰਨਾਂ ਮਿਲ ਦੇ ਨਿਸਚਿਤ ਇਲਾਕੇ ਦੇ ਅੰਦਰ ਜਬਰਨ ਲਿਆ ਜਾਵੇਗਾ। ਉਨ੍ਹਾਂ ਨੂੰ 75 ਫੀ ਸਦੀ ਗੰਨਾਂ ਮਿਲ ਨੂੰ ਦੇਣਾ ਪਏਗਾ ਔਰ ਬਾਕੀ 25 ਫੀਸਦੀ ਗੰਨਾ ਜਿਹੜਾ ਹੋਵੇਗਾ ਉਸ ਨੂੰ ਵੀ ਨਾ ਉਹ ਕਰਸ਼ਰ ਲਾ ਕੇ ਪੀੜ ਸਕਦਾ ਹੈ ਔਰ ਨਾ ਹੀ ਉਸ ਨੂੰ ਖੰਡ ਬਣਾਉਣ ਦੀ ਅਜ਼ਾਜ਼ਤ ਹੋਵੇਗੀ। ਇਸ ਐਕਟ ਦੇ ਨਾਲ, ਡਿਪਟੀ ਸਪੀਕਰ ਸਾਹਿਬਾ, ਲੋਕਾਂ ਦੇ ਵਿਚ ਬੜੀ ਭਾਰੀ ਰੀਜ਼ੈਂਟਮੈਂਟ ਫੈਲੀ ਰਹੀ ਔਰ ਫਗਵਾੜੇ ਦੇ ਵਿਚ ਤਾਂ ਪਹਿਲਾਂ ਪਹਿਲਾਂ ਲੋਕਾਂ ਨੇ ਮਿੱਲਾਂ ਨੂੰ ਗੰਨਾ ਵੀ ਨਹੀਂ ਦਿੱਤਾ। ਏਸੇ ਤਰ੍ਹਾਂ ਮੇਰੇ ਰੋਪੜ ਦੇ ਇਲਾਕੇ ਦੇ ਵਿਚ ਵੀ ਕਿਸਾਨਾਂ ਨੇ ਮਿਲ ਨੂੰ ਗੰਨਾ ਨਹੀਂ ਦਿੱਤਾ, ਭੋਗਪੁਰ ਮਿਲ ਵਾਲਿਆਂ ਨੂੰ ਵੀ ਗੰਨਾ ਨਹੀਂ ਮਿਲ ਰਿਹਾ ਔਰ ਉਹ ਫੀਰੋਜ਼ਪੁਰ ਤੋਂ ਲੈ ਰਹੇ ਹਨ। ਮੈਂ ਕਹਿੰਦਾ ਹਾਂ ਕਿ ਕੇਨਗਰੋਅਰ ਨੂੰ ਕੋਈ ਇਨਸੈਂਟਿੱਵ ਮਿਲਣਾ ਚਾਹੀਦਾ ਹੈ। ਜੇ ਤੁਸੀਂ ਚੀਨੀ ਦੀ ਇੰਡਸਟਰੀ ਨੂੰ ਫੈਲਾਉਣਾ ਚਾਹੁੰਦੇ ਹੋ ਤਾਂ ਤੁਹਾਨੂੰ ਚਾਹੀਦਾ ਹੈ ਕਿ ਸੈਂਟਰ ਦੀ ਸਰਕਾਰ ਤੇ ਜ਼ੋਰ ਪਾਉ ਕਿ ਉਹ ਘਟੋ ਘਟ 3 ਰੁਪਏ ਮਣ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਗੰਨੇ ਦਾ ਭਾਉ ਮੁਕੱਰਰ ਕਰੇ। ਇਸ ਦੇ ਨਾਲ ਵੀ ਉਸ ਨੂੰ ਪੂਰੀ ਕੀਮਤ ਤਾਂ ਨਹੀਂ ਮਿਲਣੀ ਲੇਕਿਨ ਕੁਝ ਨਾ ਕੁਝ ਤਾਂ ਇਨਸਾਫ ਹੋ ਹੀ ਜਾਵੇਗਾ। ਦੂਸਰੀ ਗੱਲ ਇਹ ਹੈ ਕਿ ਜਿਹੜਾ ਜ਼ੋਰਾਜਬਰੀ ਕੱਰਨ ਦਾ ਕਾਨੂੰਨ ਹੈ ਇਸ ਦੇ ਵਿਚ ਤਬਦੀਲੀ ਕੀਤੀ ਜਾਵੇ। ਜਿਸ ਕਿਸਾਨ ਨੇ ਪੰਜ ਏਕੜ ਗੰਨਾ ਬੀਜਿਆ ਹੋਵੇ। ਉਸ ਨੂੰ ਇਕ ਏਕੜ ਦੀ ਦੇਸੀ ਖੰਡ ਬਣਾਉਣ ਦੀ ਅਜਾਜ਼ਤ ਹੋਣੀ ਜਾਹੀਦੀ ਹੈ ਤਾਕਿ ਉਸ ਨੂੰ ਸਹੂਲਤਾਂ ਹੋ ਸਕਣ । ਇਸ ਤਰ੍ਹਾਂ ਦੇ ਨਾਲ ਪੰਜਾਬ ਦੇ ਵਿਚ ਸ਼ੂਗਰ ਦੇ ਕਾਰਖਾਨੇ ਹੋਰ ਲਗ ਸਕਣਗੇ। ਹਿੰਦੋਸਤਾਨ ਦੇ ਵਿਚ ਯੂ. ਪੀ. ਸ਼ੂਗਰਕੇਨ ਦੀ ਪੈਦਾਵਾਰ ਦੇ ਵਿਚ ਪਹਿਲੇ ਨੰਬਰ ਤੇ ਹੈ ਔਰ ਪੰਜਾਬ ਦੂਸਰੇ ਨੰਬਰ ਤੇ ਹੈ ਔਰ ਬਿਹਾਰ ਤੀਸਰੇ ਨੰਬਰ ਤੇ ਹੈ। ਲੇਕਿਨ ਯੂ. ਪੀ. ਦੇ ਵਿਚ 88 ਮਿਲਾਂ ਹਨ ਔਰ ਬਿਹਾਰ ਜਿਹੜਾ ਕਿ ਗੰਨੇ ਦੇ ਲਿਹਾਜ਼ ਦੇ ਨਾਲ ਤੀਸਰੇ ਨੰਬਰ ਤੇ ਹੈ ਉਸ ਦੇ ਵਿਚ 34 ਮਿਲਾਂ ਹਨ ਮਗਰ ਪੰਜਾਬ ਜਿਹੜਾ ਦੂਸਰੇ ਨੰਬਰ ਤੇ ਹੈ ਉਸ ਦੇ ਵਿਚ ਸਿਰਫ 8 ਹੀ ਮਿਲਾਂ ਹਨ। ਸਾਡੀ ਗੌਰਮੈਂਟ ਨੂੰ ਚਾਹੀਦਾ ਹੈ ਕਿ ਉਹ ਸੂਬੇ ਵਿਚ ਸ਼ੂਗਰ ਦੀ ਇੰਡਸਟਰੀ ਨੂੰ ਵਧਾਉਣ ਲਈ ਸਹਿਕਾਰੀ ਜਾਂ ਪਬਲਿਕ ਸੈਕਟਰ ਵਿਚ ਹੋਰ ਮਿਲਾਂ ਲਗਾਉਣ ਦਾ ਜਤਨ ਕਰੇ ਔਰ ਏਥੋਂ ਦੀ ਸਨਅਤ ਨੂੰ ਵਧਾਏ। ਲੇਕਿਨ ਡਿਪਟੀ ਸਪੀਕਰ ਸਾਹਿਬਾ, ਇਸ ਦੇ ਨਾਲ ਨਾਲ ਸਾਨੂੰ ਗੰਨੇ ਦੀ ਕੁਆਲਟੀ ਨੂੰ ਵੀ ਇੰਪਰੂਵ ਕਰਨ ਦੀ ਬੜੀ ਲੋੜ ਹੈ। ਇਸ ਵੇਲੇ ਪੰਜਾਬ ਦੇ ਵਿਚ ਕੁਆਲਟੀ ਅਤੇ ਗੰਨੇ ਦਾ ਝਾੜ ਬਹੁਤ ਘੱਟ ਹੈ ਦੂਸਰੇ ਮੁਲਕਾਂ ਦੇ ਮੁਕਾਬਲੇ ਦੇ ਵਿਚ । ਜਿਹੜਾ ਹਵਾਈ ਦਾ ਟਾਪੂ ਹੈ ਉਸਦੇ ਵਿਚ ਇਕ ਏਕੜ ਦੇ ਵਿਚ 62 ਟਨ ਗੰਨਾ ਪੈਦਾ ਹੁੰਦਾ ਹੈ, ਜਾਵਾ ਦੇ ਵਿਚ 56 ਟਨ ਫੀ ਏਕੜ, ਫਾਰਮੂਸਾ ਦੇ ਵਿਚ 28 ਟਨ ਫੀ ਏਕੜ ਅਤੇ ਸਾਡੇ ਸੂਬੇ ਦੇ ਵਿਚ ਸਿਰਫ 10 ਟਨ ਫੀ ਏਕੜ ਗੰਨਾ ਨਿਕਲਦਾ ਹੈ। ਅੰਦਾਜ਼ਾ ਲਾਉ ਕਿੰਨਾ ਫਰਕ ਹੈ ਯੀਲਡ ਦਾ ਸਾਡੇ ਸੂਬੇ ਦੇ ਵਿਚ ਅਤੇ ਉਨ੍ਹਾਂ ਦੇਸਾਂ ਦੇ ਵਿਚ ਇਸ ਕਰਕੇ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਇਕ ਅਲਹਿਦਾ ਸ਼ੂਗਰਕੇਨ ਡਾਇਰੈਕਟੋਰੇਟ ਬਣਾਉ ਔਰ ਕਿਸਾਨਾਂ ਦੀ ਬੇਹਤਰੀ ਲਈ ਕੋਈ ਠੋਸ ਇਕਦਾਮਾਤ ਉਠਾਉ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੇ ਵਿਚ ਸ਼ੂਗਰਕੇਨ ਸੈਸ ਸਿਰਫ ਡੇਢ ਆਨਾ ਲਗਦਾ ਹੈ ਔਰ ਇਹ ਕੈਰੋਂ ਸਰਕਾਰ ਨੇ ਸ੍ਰੀ ਡੀ. ਡੀ. ਪੁਰੀ ਨੂੰ ਫਾਇਦਾ ਪਹੁੰਚਾਉਣ ਲਈ ਕੀਤਾ ਸੀ। ਇਸ ਦੇ ਮੁਕਾਬਲੇ ਦੇ ਵਿਚ ਯੂ. ਪੀ. ਦੇ ਵਿਚ ਤਿੰਨ ਆਨੇ। ਇਹ ਰਕਮ ਕਿਉਂਕਿ ਕਿਸਾਨਾਂ ਦੀ ਬਿਹਤਰੀ ਲਈ ਖਰਚ ਹੁੰਦੀ ਹੈ ਇਸ ਵਾਸਤੇ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਹ ਏਥੇ ਵੀ 3 ਆਨੇ ਸ਼ੂਗਰਕੇਨ ਸੈਸ ਲਾਵੇ ਤਾਕਿ ਸ਼ੂਗਰਕੇਨ ਗਰੋਅਰਜ਼ ਦੀ ਮਦਦ ਹੋ ਸਕੇ।

ਅਗਲੀ ਗੱਲ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਉਹ ਟਰਾਂਸਪੋਰਟ ਦੇ ਮਹਿਕਮੇ ਦੇ ਬਾਰੇ ਹੈ। ਇਹ ਮਹਿਕਮਾ ਬੜਾ ਭਾਰੀ ਸਕੈਂਡਲ ਬਣਿਆ ਹੋਇਆ ਹੈ। ਲੋਕ ਪੰਜਾਬ ਰੋਡਵੇਜ਼ ਦੀਆਂ ਬਸਾਂ ਤੇ ਬੈਠਣਾ ਨਹੀਂ ਚਾਹੁੰਦੇ ਕਿਉਂਕਿ ਉਹ ਰਸਤੇ ਵਿਚ ਹੀ ਰਖਦੀਆਂ ਹਨ। ਪਠਾਨਕੋਟ ਅਤੇ ਗੁੜਗਾਵਾਂ ਦੇ ਡਿਪੂ ਤਾਂ ਬੰਦ ਹੀ ਹੋ ਗਏ ਸਨ ਕਿਉਂਕਿ ਉਨ੍ਹਾਂ ਬਸਾਂ ਦੇ ਵਿਚ ਖੜਾਕਾ ਇਤਨਾ ਹੁੰਦਾ ਸੀ ਕਿ ਕੋਈ ਬੈਠ ਨਹੀਂ ਸੀ ਸਕਦਾ। ਮੈਂ ਇਸ ਚੀਜ਼ ਨੂੰ ਮੰਨਦਾ ਹਾਂ ਕਿ ਉਸ ਨੂੰ ਸਟਰੀਮਲਾਈਨ ਕਰਨ ਲਈ ਥੋੜੀਆਂ ਜਿਹੀਆਂ ਬਸਾਂ ਖਰੀਦੀਆਂ ਗਈਆਂ ਹਨ ਲੇਕਿਨ ਉਹ ਕਾਫੀ ਨਹੀਂ। ਡਿਪਟੀ ਸਪੀਕਰ ਸਾਹਿਬਾ, ਪੰਜਾਬ ਰੋਡਵੇਜ਼ ਦੀਆਂ ਬਸਾਂ ਉਤਨਾ ਮਾਈਲੇਜ ਨਹੀਂ ਚਲਦੀਆਂ ਜਿਤਨਾ ਕਿ ਚਲਣਾ ਚਾਹੀਦਾ ਹੈ। ਇਸ ਵੇਲੇ ਪੰਜਾਬ ਦੇ ਵਿਚ ਕੁਲ 1179 ਬਸਾਂ ਹਨ। ਇਹ ਅਗਰ ਕੁਲ ਮਾਈਲੇਜ ਚਲਣ ਤਾਂ 38 ਲਖ ਮੀਲ ਮਹੀਨੇ ਦੇ ਵਿਚ ਚਲ ਸਕਦੀਆਂ ਹਨ ਲੇਕਿਨ ਮਹੀਨੇ ਦੇ ਵਿਚ 4 ਲਖ ਮੀਲ ਬਰੇਕੇਜ ਹੋ ਜਾਂਦੀ ਹੈ ਔਰ ਕਮ ਅਜ਼ ਕਮ ਪੰਜ ਲਖ ਰੁਪਿਆ ਮਹੀਨੇ ਦਾ ਘਾਟਾ ਪੈਂਦਾ ਹੈ ਔਰ ਜੇ ਸਾਲ ਦਾ ਹਿਸਾਬ ਲਾਈਏ ਤਾਂ 60 ਲਖ ਰੁਪਿਆ ਕੇਵਲ ਪੰਜਾਬ ਰੋਡਵੇਜ਼ ਦੀਆਂ ਬੱਸਾਂ ਖਰਾਬ ਹੋਣ ਕਰਕੇ

ਹੀ ਘਾਟਾ ਪੈ ਰਿਹਾ ਹੈ। ਟਰਾਂਸਪੋਰਟ ਡੀਪਾਰਮੈਂਟ ਇਕ ਬੜਾ ਭਾਰੀ ਸਕੈਂਡਲ ਬਣਿਆ ਹੋਇਆ ਹੈ। ਪੰਜਾਬ ਸਰਕਾਰ ਦਾ ਫਰਜ਼ ਹੈ ਕਿ ਟਰਾਂਸਪੋਰਟ ਦੇ ਮਹਿਕਮੇਂ ਨੂੰ ਸਟੀਮਲਾਈਨ ਕਰੇ ਔਰ ਚਗੇ ਪੱਧਰ ਤੇ ਪਾਉਣ ਦਾ ਜਤਨ ਕਰੇ। ਬਸ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ।

**Captain Rattan Singh** (Garhshankar) : Madam, I would like to congratulate the Government and the Finance Minister for presenting a really good budget.

**ਡਿਪਟੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਪੰਜਾਬੀ ਬੜੀ ਸੋਹਣੀ ਬੋਲ ਸਕਦੇ ਹੋ ਇਸ ਕਰਕੇ ਪੰਜਾਬੀ ਦੇ ਵਿਚ ਬੋਲੋ : **(The hon. member can speak Punjabi very well. I would therefore request him to make his speech in Punjabi).**

**ਕੈਪਟਨ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬਾ, ਮੇਰੀ ਮਜਬੂਰੀ ਇਹ ਹੈ ਕਿ ਮੈਂ ਜਿਹੜੀ ਸਪੀਚ ਰੀਪੋਰਟ ਹੋ ਕੇ ਆਉਂਦੀ ਹੈ ਉਸ ਨੂੰ ਪੜ੍ਹ ਨਹੀਂ ਸਕਦਾ ਕਿਉਂਕਿ ਮੈਨੂੰ ਪੰਜਾਬੀ ਨਹੀਂ ਪੜ੍ਹਨ ਆਉਂਦੀ। ਇਸ ਕਰਕੇ ਮੈਂ ਅੰਗਰੇਜ਼ੀ ਦੇ ਵਿਚ ਬੋਲਣਾ ਚਾਹੁੰਦਾ ਹਾਂ।

So, Madam, the budget is good in really two aspects. One is that no new taxes have been imposed and at the same time the Government has not reduced any expenses on developmental works. I would have appreciated if my hon. Friend, Mr. Josh, had also pointed out this fact in his speech. I know certain reductions have been made. But those reductions have been made with a view to helping the Government Servants, which our Finance Minister told us, was to the order of 5.5 crore rupe s. Now this is not a small help or not a small relief. I wish we could give more relief to the Government servants. But the financial situation that we face is difficult. However, I appreciate this step of the Government. We also know that every year we face flood threats and a lot of money is spent. But that money is not enough to give real relief to the flood affected areas and the people. What is really good in the budget is that it has taken a practical view of the agricultural requirements. Under this head certain new schemes-scheme to subsidize diesel engines, scheme to give subsidy for pesticides and insecticides, scheme to float a Land Development Corporation, scheme to float a Poultry Development Corporation, etc.—which had been awaiting approval have been approved. All these things are really moves on the right direction. But, Madam, I may point out to the Government that none of the above good steps would achieve results if they are not properly implemented. It is the implementation of the schemes that has failed us in the past and I would like to warn the Government that if they do not pay attention to this aspect then the hope of having a good budget for a prosperous and developing Punjab will not be realised. What are the breaks that do not allow us to achieve our objectives ? Punjab has everything but we face a personnel problem. We necessary read the developmental activities of very advanced countries and we copy them without having the real trained people to man those adventures. The Land Development Corporation is being floated with Rs 50 lakhs or a little more as the capital. But who is going to run it ? The members are, if I am not mistaken, the Finance Secretary, the Commissioner for Development, the Secretary Agriculture and people who have already been over-worked with other full time work. Those who are already over-burdened cannot give the

[Capt. Rattan Singh]
attention that is required to run this organisation. If we have to run such a organisations independently we must make them such that they are manned by whole-time and experienced officers. Whenever there is a Committee, wherever there is work to be done Mr. Fletcher, Mr. Grewal and a few other senior officers are entrusted with the work without realizing the human shortcoming that there is a limit beyond which a man cannot work. Nobody realises with how many committees and commissions all these senior officers have been burdened and the result is that we do not get the results which we want. I would suggest to the Government through you, Madam, that these senior officers should not be over burdened with work. They should just guide, educate and train the junior officers who are coming up to handle these jobs. Our difficulty has been and still is that many inexperienced people although brilliant and intelligent otherwise, may be, I admit, have been entrusted with the responsibilities for which they have not been trained. You know, Madam, that a Deputy Commissioner in the past had 15 years of administrative experience but today an I.A.S. officer becomes a Deputy Commissioner practically after 2½ years work. After all man is man. He has not changed during the last 15 years. He may have read so many books but it is the experience that matters and that is missing. We should provide that. I know our young officers are very enthusiastic. But this is not enough. Madam, it is very unfortunate that our Government has not been able to realise the difference between a mule and a horse. We entrust work to the officers without knowing what their experience is, and whether they will be able to deliver the goods or not and the result is that a lot of money is wasted and the officers learn at the cost of the State exchequer. This should not be done.

Madam, the Land Development Corporation is going to be a failure (I do not wish it to be a failure) because it is going to be manned by officers who will not be able to devote even one-tenth of the time that is required.

Coming to the Poultry Development Corporation, Madam, Punjab, a year ago, was having this industry in every village but the cost of feed and lack of marketing facilities have ruined this industry. It has already been ruined and now we are floating a Corporation to supply feed and also to provide marketing facilities. But, Madam, people who have lost money and have suffered in this trade are not going to be now lured into making another new experience which may also be a failure. I would, therefore, humbly submit that whatever you are going to do, whatever the Government is going to do they must plan it and plan it ahead and must have whole-time officers who could be answerable to the people. You should not appoint an officer who is going to retire after 6 months because in that case he will not be answerable either to the people or to the Government or the State as a whole. The Government, I am sure, will look into these things.

I would like to congratulate the Finance Minister who is a colourful personality for he has provided Rs 10 lakhs for film industry. I know the film industry of India is practically controlled by Punjabis in Bombay and it is a good step to encourage them and to start an industry in this State.

Coming to the agricultual research and agricultural sciences, Madam, so far Punjab has been increasing its agricultural production by increasing acreage under different crops but now we have reached that limit. The limit is there already. Water-logging has already taken lakhs of acres out of agriculture. In order to achieve maximum production now, we will have to

adopt scientific methods of production and they are going to be costly. The Agriculture Department has been depleted. What is the position of a District Agriculture Officer ? He is not a class I officer. The District Education Officer and other officers in the district are class I officers but the District Agriculture Officer is a class II officer. This is not fair. He cannot function properly. He is to meet the other officers and whether we like it or not the 'class business' is there in our blood.

Therefore, if you want to increase Agricultural production then you will have to give a better place to District Agriculture Officers and the Agriculture Inspectors. They are scientists and the Agriculture University has rightly given them good grades but the Agriculture Inspectors employed by the Government are not in the same grade. I am sure the Home Minister will look into this matter and find a solution.

Madam, we in Punjab can boast of a very good scientist—Dr. Attwal. He has been able to evolve a new hybrid variety of Bajra and today I can assure the House through you, Madam, that a new variety of wheat is in the offing and that variety of wheat will be able to yield anything between 60 to 70 maunds per acre. I have seen that variety and if we are able to evolve it, I am sure the food problem of this country can be solved in a very short time. But what are we doing about that scientist ? We are not honouring him. (interruptions), Madam, that scientist has not been awarded any prize. You have got President's award for Musicians, you have got President's award for Artists, and actors, you have got President's awards for so many other achievements but you have no award for giving to Agriculture Scientists. That variety of Bajra has been released throughout the country and everybody has admitted its superiority . The Indian Council of Agricultural Research has also approved it and I am sure the Punjab which can boast of such a scientist should have honoured him. If they have not honoured him so far, I would request them to honour him because this will encourage other scientists in this field.

Now coming to Forests—the honourable Minister Shri Rizak Ram is sitting here—I would submit that in the whole Budget Speech delivered by the Finance Minister very little mention has been made of Forests. What he stated was that according to the norms required by the Government of India, Punjab and very little area under Forests. Now I would request the Minister concerned not to be satisfied by the schemes that have already been put forward here. It requires imagination, it requires boldness, it requires qutts but boldness and gutts are not found in the officers now. Formerly we were told that these officers were afraid of Sardar Partap Singh Kairon. Today what are they afraid of ? This Secretariat, this huge imposing building, what does it house. It houses frightened officers who are not prepared to take risks, who are not prepared to pass orders. These officers who are supposed to be living, I would say, if you pardon me, they are dead. This Das Commission has frightened them. Madam, this Das Commission was against Sardar Partap Singh Kairon and not the officers. We must give the officers this assurance that mistakes are committed by men and honest mistakes would be condoned. Only mistakes committed with *mal afide* intentions would be punished. I would request the House through you, Madam to remember that these officers are the pillars of the administration. They have to move forward, they have to take initiative, they have to bring results and unless these officers have this assurance that they will be backed by this Government and by the people they will not take initiative.

[Capt. Rattan Singh]

Madam, I was telling you about the Forests Department. They have not taken any initiative. So many crores of rupees we have provided for flood relief but the real solution of the flood problem lies with the Shiwalik hills. Unless we are able to stop cultivation in the Shiwalik hills and have forests and grass there instead, we will not be able to stop the floods. It is by afforestation alone that you will be able to stop the flood menace and to reclaim many thousands of acres of land. The pattern should be the same which we have started in the hilly areas by starting the intensive horticulture plans. (Bells).

Madam, so far I have not said anything about my constituency. I would take this opportunity to say a few words about my constituency. There is not a single Government Girls' High School in my constituency and there is only one Government Higher Secondary School in the whole of the constituency. I would request the Education Minister to look into this matter. To my leader the Chief Minister who is very keen to provide drinking water facilities, I would say that drinking water facilities do not exist in my constituency. I have seen people, my sisters, my uncles spending hours in getting a pitcher of water. This hardship cannot be removed unless we make provisions for providing drinking water. My constituency is in backward hilly area and all the money that is provided is spent in Kangra and other places. We do not get anything and in the new budget, I am sure, the maximum I can get is one school, It is not enough.

Coming to electricity I would like to say that we have always been boasting that we produce a lot of power but where does this power go ? Most of this power goes to Nangal Fertilizer Factory and the price which the factory pays does not even cover the cost. Similary all the consumers in Delhi are getting cheaper electricity than us. Although the cost of transmission lines is borne by the Punjab Government. I can understand that we get loans from them but we pay interest to them. They are not prepared to write off that interest. It has been mentioned in the Budget speech by the Finance Minister that they have already given electricity to other States leaving Punjab. This is something which should be guarded against. Power generated in Punjab should be given first to Punjab and then to the rest of the country. Whatever we need we should be given first and then to other parts of the country. Power is produced in Hoshiarpur District but it is being given to Amritsar and Hissar Districts. The kV. lines, no doubt, pass through the villages of Hoshiarpur District but unfortunately they have not been electrified. Mr. Ranbir Singh while replying to a question in the Budget Session of 1964, stated that 50 per cent of the powers produced was given to Hoshiarpur District but that 50 per cent of the power is and was being consumed by the Fertilizers Factory alone.

I would not take more time of the House. I would say only one thing that this House should recommend to Government that they must fight their case with the Fourth Finance Commission. Punjab is spending a lot of money on the Border Roads and on Maintaining P. A. P. We are not spending this money for Punjab only but for the whole of the country. These expenses should rightly be charged to Government of India, and the several loans which we have got for these purposes should not be refunded to the Government of India.

If the Government of India is going to treat us step-motherly, then we will have to think in different terms. Madam, Deputy Speaker, I am looking at your face. I would request you not to frown at me (*laughter*). I obey your orders and resume my seat. Thank you, Madam.

**पंडित मोहन लाल दत्त** (अम्ब) : डिप्टी स्पीकर साहिबा, जब मैं बजट की इस किताब को देखता हूं तो इस में कमज़ोर तबके की राहत के लिये, उन के प्रति न्याय करने के सम्बन्ध में या पिछड़े हुए इलाकों के उत्थान के बारे में मुझे ज़रा भी ऐसा मालूम नहीं देता कि उन को कुछ राहत मिली है या कि उन के उत्थान के लिये कुछ किया गया है । गवर्नमेंट सोशलिज़म का बबांगे बुलंद दावा करती है । कांग्रेस के सैशन में रैज़ोल्यूशन पास होते हैं । कांग्रेस के पिछले सैशन में फिर उन्होंने तसलीम किया कि अपने औबजैक्टिव के सिलसिले में हम ने कोई ठोस कदम नहीं उठाया । अब आइंदा बड़े अच्छे कदम उठाएंगे । मगर मुझे यह देख कर बड़ा दुख हुआ है कि बजट में तो सोशलिज़म की झलक भी दिखाई नहीं देती । डिप्टी स्पीकर साहिबा, मुल्क में इस समय दो अहम मसले हैं । एक तो ज़मीन की पैदावार को बढ़ाने का है और दूसरा सोशल जस्टिस यानी सामाजिक न्याय का । यह दोनों चीज़ें काम्पलीमेंटरी हैं एक दूसरे के साथ सम्बन्ध रखती हैं । एग्रीकल्चरल प्रोडक्शन उस वक्त तक हरगिज़ नहीं बढ़ सकती जब तक कि जो लोग ज़मीन को जोतने वाले हैं, ज़मीन उन के हवाले नहीं की जाती । ज़मीन से पैदावार को बढ़ाने के लिये बड़ा इम्पार्टेंट फैक्टर है सैक्योरिटी आफ लैंड टैन्योर । इस इम्पार्टेंट फैक्टर को हमारी कांग्रेस की वज़ारत बिलकुल नज़र अंदाज़ कर देती है । हर सैशन में यह बात उठाई जाती है कि लैंड टू दी टिलर, ज़मीन काश्त करने वाले को दी जानी चाहिये । इस सही असूल को अमली जामा पहनाने के लिये रत्ती भर भी कोशिश नहीं की जा रही । पिछली बार यहां पर लैंड रीफार्म्ज़ के मसले पर फुल डीबेट हुआ । मुझे खुशी होती है कि नये माल मन्त्री जो कि एक बड़े जागीरदार हैं उन्हों ने बड़ी इमानदारी से आन दी फलोर आफ दी हाउस पिछले आटम सैशन में यह बात मानी । मैं उन की तकरीरों में से कुछ अधूरे से फिक्रे पढ़ कर सुनाना चाहता हूं । उन की पंजाबी की तकरीर थी कि यह जो कानून हम ने लैंड रेवेन्यू के बारे में बनाए हैं :

> "अगर इस कानून नू डीफाइन कराओन दे बारे किसे चंगे तों चंगे वकील कोलों चोखी फीस देके पंजाब दे लैंड लैजिस्लेशन बारे पता कीता जावे तां मैं समझदा हां कि ओ इस दा ठीक जवाब नहीं दे सकेगा । बल्कि ओ कहेगा कि इस दा जवाब खुदा भी नहीं दे सकदा ।"

फिर कहते हैं : "अगर मेरे कोलों कोई एज़ ए रेवेन्यू मिनिस्टर पता करे तां मैं कहांगा कि पहलां मैंनू केसी इशनान करन देवो उस दे बाद समझण दा यत्न करांगा तां दस सकांगा ।"

यह बात माल मन्त्री ने बड़ी इमानदारी के साथ तस्लीम की है कि लैंड टेन्योर के सम्बन्ध में हमारी गलती रही है जो ऐसे कानून बनाए हैं । यह अधूरे कानून हैं, बड़े कम्पलेक्स हैं, किसी को समझ नहीं आते । मुज़ारे लोग या छोटे मालिक क्या पाएंगे जब कि वकीलों को नहीं समझ लगती, अफसरों को समझ नहीं लगती और बड़े बड़े अफसरों को समझ नहीं लगती । उन्होंने वादा किया था कि हम सोच रहे हैं कि इस बारे में कोई कमेटी स्थापित करें जो कि कोई सही नया कानून बनाए जिस को हर आदमी समझ सके, बल्कि पहली खामियों को भी दूर कर सके । मुझे अफसोस के साथ कहना पड़ता है कि आज तक इस बारे में बिल्कुल कोई कदम नहीं उठाया गया । न कोई कमेटी बनाई गई है और न ही इस सैशन में कोई कानून लाया गया है, त्रुटियों को दूर करने के

[पंडित मोहन लाल दत्त]

लिये, खामियों को दूर रकने के लिये और सही लैजिस्लेशन बनाने के लिये कोई यत्न नहीं किया गया । मैं यूनियन फूड मिनिस्टर के भाषण का हवाला देना चाहता हूं । उन्होंने भी महसूस किया है कि ऐग्रीकल्चरल प्रोड्यूस उस वक्त तक नहीं बढ़ सकती जब तक कि हमारा लैंड टेन्योर सिस्टम दुरुस्त नहीं होता । उन की स्पीच 8 अक्तूबर, 1964 को ट्रिब्यून में छपी थी :

Mr. Subramaniam, Union Minister for Food and Agriculture, while inaugurating the Annual Meeting of the Key Personnel of the Intensive Agricultural Programme said—

"Another important factor, Mr. Subramaniam said, was land tenure. Having referred to the criticism made in various quarters of an American team's study-report on the land tenure system in the country he said, it was not good to brush aside the opinions expressed by the foreign experts. Their opinions, more or less, had reflected what was happening in many parts of the country. Our social and rural set up is such that landlords are having control over farmers and are able to exploit them.....''

हमारे लैंड टन्योर एक्ट के बारे में यह यूनियन मिनिस्टरी के फूड मिनिस्टर फरमा रहे हैं । उन्होंने अमरीकन स्टडी टीम का हवाला दिया कि जो रिपोर्ट उन्होंने दी है उस को हम ब्रशएसाईड नहीं कर सकते। यह अमरीकन टीम पंजाब में आई और जो पेकेज प्रोग्राम के ज़िले हैं उन का उन्होंने दौरा किया । खास तौर पर लुधियाना के बारे में वे लिखते हैं :

"......Mr. Ladejinsky, who headed a team of experts on tenurial conditions in the Package Programme Districts, has said that the failure of land laws in Punjab is not due, as elsewhere, to the lack of tools for enforcement but to basic flaws in the conception of the Act itself. A land reform programme which seeks the improvement of tenancy conditions by aiming to evict about 3,00,000 tenants and settling them on new holdings is highly illogical........"

वह बहुत भारी ऐक्सपर्ट हैं । अमरीका के अन्दर इस सम्बन्ध में उन्होंने बड़ी कामयाबी के साथ तजरुबे किए हैं और अपने देश में ज़रई पैदावार को बढ़ाया है । उन की यह राए है । उसको पूरे तौर पर वुक्अत दी जानी चाहिए। इतना ही नहीं। जैसा कि मैंने अभी अभी ज़िक्र किया श्री सुब्रामनियम जी ने भी फरमाया कि हमारा यह सिस्टम ही गलत है और इस की बाबत हमें गम्भीरता के साथ सोचना चाहिए । पंजाब की हकूमत भी इस बात को मानती है । वज़ीर साहिब ने खुद माना है कि डिफैक्ट्स हैं मगर अफसोस की बात है कि उन को दूर करने के लिए कोई ठोस कदम नहीं उठाए जा रहे । इस सम्बन्ध में, उपाध्यक्षा, मैं कुछ और रिपोर्टस का भी हवाला देना चाहता हूं। पैनल आफ लैंड रिफार्म्ज़ जो एक कमेटी बनाई गई थी उसकी रिपोर्ट को आप देखें। .....

**एक आवाज़** : यह बहुत पुरानी बात है।

**पंडित मोहन लाल दत्त** : कहां पुरानी बात है? रीसैंट बात है । सन् 1955 में पलैनिंग कमिशन ने एक पैनल आन लैंड रिफार्म्ज़ बनाया था । उन्होंने सब जगहों का दौरा किया, देखा, हालात का जायज़ा लिया और रिपोर्ट लिखी । आखिर आप सन् 1955 की बात कहते हैं तो उस वक्त और अब की हालत में आपने क्या फर्क लाने की कोशिश की है? हालात तब से भी बदतर हो रहे हैं । हां, तो उन्होंने अपनी रिपोर्ट में लिखा है :

**Tenancy Reforms**

"In recent years, most of the States have enacted measures for the regulation of tenancies and for conferment of rights on the tenants. The landlords consequently became anxious to gettheir lands back from tenants free of all encumbrances. This has resulted in large scale ejectments in recent years which, in many cases, have taken the form of voluntary surrenders. Efforts for regulation of landlord tenant relationship have thus failed and it is necessary that this relationship should be terminated forthwith by the State interposing itself between the tenant and the landlord."

इस के बावजूद कि इस प्रकार की रिपोर्टस की जाती हैं, खुद सरकार इस बात को मानती है मगर हैरानगी होती है कि इस दिशा में बिल्कुल किसी तरह के कदम नहीं उठाए जाते । इसका क्या नतीजा निकला है ? हर तरफ इनसिक्योरिटी है । मालिकों को कुछ नहीं पता कि उन के राइट्स क्या हैं । मुज़ारे जो ज़मीन पर काश्त करते हैं उन को अपने हकूक का पता नहीं । बेदखली की तलवार हर वक्त उन के सिर पर लटकती रहती है । इन हालात में वह किस तरह से एन्टरप्राईज़ कर सकते हैं ? किस तरह से मन लगा कर ज़मीन पर काश्त कर सकते हैं ? मैं समझता हूं कि बावजूद हमारे पास रिसोर्सिज़ होने के पैदावार की जो कमी है उसकी सब से बड़ी वजह यह है कि मालिकान और मुज़ारों में इनसिक्योरिटी फैली हुई है । इतने हमारे पास आबपाशी के साधन हैं, इतनी ज़मीन है, करोड़ों रुपए का फरटेलाईज़र हर साल दिया जाता है और कई करोड़ रुपया ज़रई सुधारों के कामों पर खर्च होता है लेकिन फिर भी तरक्की क्या है ? स्टैगनेंट है । हम आगे नहीं बढ़ रहे हैं । कारण यही है कि हमने अभी तक भी लैंड टेन्योर सिस्टम को सही असूलों पर खड़ा नहीं किया और टेनैंट्स के साथ बेइन्साफी चल रही है । इस सम्बन्ध में, उपाध्यक्ष महोदया, मैं आप के द्वारा एक बड़ी हैरत अन्गेज़ बात हाउस के सामने रखना चाहता हूं । यहां पर सरपलस एरिया का एक बड़ा भारी ढोंग रचा हुआ है । कहते हैं कि जो छोटे मालिकों के मुज़ारे बेदखल किए जाएंगे उन को उन सरपलस ज़मीनों पर आबाद किया जाएगा जो कि कानून के तहत बड़े बड़े जागीरदारों और ज़मींदारों से हासिल की जाएंगी । इसतरह से एक बड़ा भारी सब्ज़ बाग खड़ा किया गया था । मगर उसपर अमल क्या हुआ ? डिप्टी स्पीकर साहिबा, मैंने पिछले अजलास में एक सवाल पूछा था । उस का नम्बर 6057 था । उस के जवाब में बेदखल शुदा मुज़ारों की तादाद तहसील ऊना की बाबत चालीस हज़ार बताई गई । जब मैंने यह पूछा कि उन को कहां पर रिसैटल किया जाएगा तो बताया गया कि तहसील ऊना में, हुशियारपुर और कांगड़ा के पास तो कोई सरपलस ज़मीन नहीं है क्योंकि वहां पर छोटे छोटे मालिकों की तादाद बहुत है इसलिए जो इजैक्टिड और इजक्टेबल टीनैंट्स हैं उन को फिरोज़पुर के ज़िला में बसा दिया जाएगा जहां पर कि सरपलस ज़मीन काफी है । हमने सोचा कि चलो, यहां पर तो ज़मीन नहीं इसलिए फिरोज़पुर में ही जाकर वह बेचारे मुज़ारे बस जाएंगे । लेकिन हैरानगी की बात है कि उस के बाद उस सम्बन्ध में कोई योजना नहीं बनाई गई । यह नहीं देखा गया कि कितनी ज़मीन सरपलस है और कितने टैनैंट्स को वहां पर बसाना है । इस के बाद इसी सैशन में मैंने सवाल नम्बर 6761 में पूछा था कि :

"Whether the Government is considering any proposal to resettle the large number of tenants of Una Tehsil in other districts for want of availability of sufficient surplus land in Una Tehsil ; if so, the names of the places, if any, where the land has been earmarked for this purpose ?"

[पंडित मोहन लाल दत्त]

यह बड़ा स्पष्ट सवाल था कि जिसका जवाब दिया, "नो" । यानि पहले तो यह जवाब दिया गया था कि चूंकि यहां पर सरपलस एरिया नहीं है इसलिए इन को वहां फिरोजपुर की सरपलस जमीन पर बसा दिया जाएगा और अब जवाब में यह कहते हैं कि हम इन को कहीं पर भी नहीं बिठाएंगे। तो यह हालत है इस सरकार की कि किस तरह से यह चल रही है । कितना इनडिसिज़न है इसमें । कोई योजना नहीं, कोई नीति नहीं । कोई बात साफ तौर पर कहते ही नहीं । कभी एक बात कहते हैं, कभी दूसरी बात कह दी जाती है । जाहिर है कि यह लैंडलार्ड रिडन मिनिस्टरी है, बड़े बड़े मालिकों और ज़मींदारों का इन पर ग़ुलबा है और वह गरीब मुज़ारों के साथ, जिन में हरिजनों की भी बहुत भारी तादाद है, इन्साफ करने के लिए तैयार नहीं हैं । तो यह हालत है ।

इसी के साथ मैं एग्रीकलचरल प्रोडक्शन के सम्बन्ध में भी निवेदन करना चाहता हूं । पंजाब के अन्दर कुछ एरियाज़ ऐसे हैं जिन को उन्होंने बिल्कुल नज़र अन्दाज़ कर दिया हुआ है । हमारी तहसील ऊना में इतना वाटर पोटैंशल है कि जिसका कोई हिसाब नहीं । उसको मुनासिब तरीक़े से हारनस करके ज्यादा से ज्यादा फायादा उठाया जा सकता है। प्रोडक्शन के बारे बेसिक चीज़ यह है कि हम नेचुरल ऐडवांटेजिज़ को किस तरह से इस्तेमाल करते हैं। जहां पर हमारा यह फर्ज़ है कि इस रास्ते में जो नेचुरल डिफक्ट्स हैं उन को दूर करना है वहां यह भी जरूरी है कि हमें जो नैचुरल ऐडवांटेजिज दस्तयाब हैं उन से पूरा पूरा फायदा उठाया जाए । एक तरफ हमारे पास दरिया, चोओं और सवां नदी का पानी है और दूसरी तरफ बारानी ज़मीन पड़ी है । अकलमन्दी की बात यह है कि उस पानी को उठा कर, लिफट करके, जो प्लेन्ज़ को बरबाद करता है, हज़ारों एकड़ जमीन को दिया जा सकता है और उस कीमती ज़मीन को खेती-बाड़ी के काबिल बनाया जा सकता है । यह साधारण सी बात है । यहां पर चिल्ला चिल्ला कर तंग आ गए हैं, लोग चिल्ला चिल्ला कर मर जाते हैं मगर कोई सुनने वाला नहीं । अगर सुनते हैं तो उस पर अमल नहीं होता । उपाध्यक्ष महोदया, एक बात इन्होंने ज़रूर की कि अब कोई एक दो साल से सरवे का काम शुरू किया । तीस के करीब माईनर इरीगेशन की स्कीमें बनी हैं ।

मगर जब उन्हें अमली जामा पहनाने के लिए कहा जाता है तो कभी कहते हैं कि हमारे पास अभी फण्ड्ज़ नहीं हैं, कभी कहते हैं कि वहां पर बिजली नहीं जा सकती और कभी कोइ और बहाना बना लेते हैं । मैं इस सम्बन्ध में

12-00

अपने सिंचाई मन्त्री जी से नम्र निवेदन करन चाहता हूं कि हमारा जो वाटर पोटेन्शल है अगर इस को ठीक प्रकार से टैप करने की कोशिश की जाए तो हमारे जो डिफिसेट एरियाज़ हैं: they can be converted into self-sufficient regions. अगर पानी बारानी ज़मीनों को दिया जाए तो वहां पर बड़ी प्रोडक्शन बढ़ सकती है। मगर बात क्या है ? बात यह है कि जब हम पूछते हैं तो पता चलता है कि कभी हमारी स्कीमें एफ. सी के दफ्तर में और कभी किसी दूसरे दफ्तर में लटकती फिरती होती हैं । असल बात यह है कि स्पिरिट आफ ऐरजैंसी से काम नहीं किया जाता और इन में डाइनेमिज़म नहीं है और इस का नतीजा यह है कि हम बाहर से अनाज इम्पोर्ट कर रहे हैं लेकिन हमारी माइनर इरीगेशन स्कीमों के बारे में कोताही है और इतनी लापरवाही है जो मैं समझ भी नहीं सकता कि क्यों यह सरकार इन चीज़ों

[ਸਰਦਾਰ ਜਸਦੇਵ ਸਿੰਘ ਸੰਧੂ]

ਇੰਪਲੀਮੈਂਟਸ ਕਿਸੇ ਹੋਰ ਥਾਂ ਤੋਂ ਆਪ ਖਰੀਦ ਲਵੇ ਤਾਂ ਉਹ ਸਬਸਿਡੀ ਦਾ ਹਕਦਾਰ ਹੋਣਾ ਚਾਹੀਦਾ ਹੈ। ਜ਼ਾਤੀ ਤੌਰ ਤੇ ਵੇਖਣ ਵਿਚ ਆਇਆ ਹੈ ਕਿ ਇੰਪਰੂਵਡ ਇੰਪਲੀਮੈਂਟਸ ਲਈ ਗਰਾਂਟ ਦਾ ਰੁਪਿਆ ਜਿਹੜਾ ਸਰਕਾਰ ਨੇ ਪ੍ਰੋਵਾਈਡ ਕੀਤਾ ਹੁੰਦਾ ਹੈ ਉਹ ਖਰਚ ਨਹੀਂ ਹੁੰਦਾ। ਪ੍ਰੋਵਾਈਡ ਕੀਤਾ ਹੋਇਆ ਰੁਪਿਆ ਖਰਚ ਕੀਤਾ ਜਾਣਾ ਚਾਹੀਦਾ ਹੈ। ਸਰਕਾਰ ਨੂੰ ਇਕ ਹੋਰ ਗਲ ਕਰਨੀ ਚਾਹੀਦੀ ਹੈ ਕਿ ਜ਼ਿਮੀਂਦਾਰਾਂ ਦੇ ਗੱਡਿਆਂ ਨੂੰ ਰਬੜ ਦੇ ਟਾਇਰ ਲਗਣੇ ਚਾਹੀਦੇ ਹਨ। ਇਸ ਕੰਮ ਲਈ ਜ਼ਿਮੀਂਦਾਰਾਂ ਨੂੰ ਸਬਸਿਡੀ ਮਿਲਣੀ ਚਾਹੀਦੀ ਹੈ। ਲਕੜ ਦੇ ਪੱਹੀਆਂ ਵਾਲਿਆਂ ਗੱਡਿਆਂ ਨਾਲ ਜ਼ਿਆਦਾ ਭਾਰ ਨਹੀਂ ਢੋਇਆ ਜਾ ਸਕਦਾ। ਜੇਕਰ ਲਕੜ ਦੀ ਜਗ੍ਹਾ ਤੇ ਰਬੜ ਦੇ ਟਾਇਰ ਲਗਾ ਦਿਤੇ ਜਾਣ ਤਾਂ ਦੁਗਣਾ ਤਿਗਣਾ ਭਾਰ ਚੁਕਿਆ ਜਾ ਸਕਦਾ ਹੈ। ਇਸ ਪਾਸੇ ਧਿਆਨ ਦੇ ਕੇ ਸਬਸਿਡੀ ਦਿਤੀ ਜਾਣੀ ਚਾਹੀਦੀ ਹੈ ਤਾਂ ਜੋ ਪੁਰਾਣਿਆਂ ਲਕੜ ਦਿਆਂ ਪਹੀਆਂ ਦੀ ਥਾਂ ਤੇ ਨਵੇਂ ਰਬੜ ਦੇ ਟਾਇਰਾਂ ਵਾਲੇ ਪਹੀਏ ਲਗ ਜਾਣ।

ਇਸ ਤੋਂ ਅਗੇ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਪ੍ਰਾਈਸ ਲਾਇਨਿ ਨੂੰ ਕੰਟਰੋਲ ਕਰਨ ਲਈ ਬੜਾ ਯਤਨ ਕੀਤਾ ਹੈ ਅਤੇ ਉਸ, ਦੇ ਬਾਵਜੂਦ ਪ੍ਰਾਈਸ ਲਾਈਨ ਕੰਟਰੋਲ ਨਹੀਂ ਕੀਤੀ ਜਾ ਸਕੀ। ਸਰਕਾਰ ਹਿੰਦ ਨੇ ਹੋਰਡਰਜ਼ ਨੂੰ ਸਜ਼ਾ ਦੇਣ ਲਈ ਇਸੈਨਸ਼ਲ ਕਮਾਡੀਟੀਜ਼ ਐਕਟ ਵਿਚ ਤਬਦੀਲੀ ਕੀਤੀ ਤਾਂ ਜੋ ਸਮਰੀ ਟ੍ਰਾਇਲ ਕਰਕੇ ਉਨ੍ਹਾਂ ਤੇ ਕੇਸ ਚਲਾਇਆ ਜਾ ਸਕੇ। ਪਾਰਲੀਮੈਂਟ ਵਿਚ ਜੋ ਸਟੇਟਮੈਂਟ ਹੁਣੇ ਇਸ ਬਾਰੇ ਦਿਤੀ ਗਈ ਹੈ ਉਸਤੋਂ ਪਤਾ ਲਗਦਾ ਹੈ ਕਿ ਪੰਜਾਬ ਦੇ ਕਿਸੇ ਵੀ ਹੋਰਡਰ ਦੇ ਖਿਲਾਫ ਇਸ ਐਕਟ ਅਧੀਨ ਕੋਈ ਕਾਰਵਾਈ ਨਹੀ ਕੀਤੀ ਗਈ, ਨਾ ਕਿਸੇ ਦਾ ਸਮਰੀ ਟ੍ਰਾਇਲ ਹੀ ਹੋਇਆ ਹੈ। ਇਸ ਸੰਬੰਧ ਵਿਚ ਇਫੈਕਟਿਵ ਕਦਮ ਉਠਾਉਣੇ ਚਾਹੀਦੇ ਸਨ ਤਾਂ ਜੋ ਉਨ੍ਹਾਂ ਤੇ ਦਬਾਅ ਪੈਂਦਾ ਅਤੇ ਉਨ੍ਹਾਂ ਨੂੰ ਇਸ ਗਲ ਦਾ ਖਿਆਲ ਆਉਂਦਾ ਅਤੇ ਉਹ ਟੈਕਸ ਇਵੇਯਨ ਅਤੇ ਬਲੈਕ ਮਾਰਕਿਟ ਤੋਂ ਬਾਜ਼ ਆਉਂਦੇ। ਫਾਈਨੈਂਸ ਮਿਨਿਸਟਰ ਨੇ ਵੀ ਬੜੇ ਜ਼ੋਰ ਨਾਲ ਕਿਹਾ ਹੈ ਕਿ ਟੈਕਸ ਇਵੇਡ ਹੁੰਦਾ ਹੈ ਅਤੇ ਸਰਕਾਰ ਇਸ ਨੂੰ ਬੰਦ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਪਰ ਮੈਂ ਅਰਜ਼ ਕਰਦਾ ਹਾਂ ਕਿ ਟੈਕਸ ਦੀ ਇਵੇਯਨ ਨੂੰ ਰੋਕਣ ਲਈ ਜਿਸ ਸਖਤੀ ਨਾਲ ਕਦਮ ਉਠਾਏ ਜਾਣੇ ਚਾਹੀਦੇ ਸਨ, ਉਸ ਸਖਤੀ ਨਾਲ ਨਹੀਂ ਉਠਾਏ ਗਏ। ਇਸ ਦੀ ਵਜ੍ਹਾ ਮੈਂ ਇਹ ਸਮਝਦਾ ਹਾਂ ਕਿ ਜਿਹੜਾ ਟ੍ਰੇਡਰਜ਼ ਤਬਕਾ ਹੈ ਇਹ ਵੋਕਲ ਹੈ, ਇਸ ਦੀ ਮਹਿਕਮੇ ਤਕ ਰਸਾਈ ਹੈ। ਜਦੋਂ ਕੋਈ ਐਕਸ਼ਨ ਸ਼ੁਰੂ ਹੁੰਦਾ ਹੈ ਤਾਂ ਉਹ ਰੌਲਾ ਪਾ ਲੈਂਦੇ ਹਨ। ਪੰਜਾਬ ਦੀ ਜਨਤਾ ਇਹ ਮਹਿਸੂਸ ਕਰਦੀ ਹੈ ਕਿ ਟੈਕਸ ਇਵੇਡਰਜ਼ ਉਤੇ ਜਿਹੜੀ ਸਖਤੀ ਹੋਣੀ ਚਾਹੀਦੀ ਹੈ ਉਹ ਨਹੀਂ ਹੋਈ। ਸਰਕਾਰ ਦੇ ਰੈਵੀਨਿਊ ਦਾ ਬੜਾ ਨੁਕਸਾਨ ਹੋ ਰਿਹਾ ਹੈ। ਇਸ ਲਈ ਟੈਕਸ ਇਵੇਯਨ ਨੂੰ ਰੋਕਣ ਲਈ ਬੜੀ ਸਖਤੀ ਨਾਲ ਅਮਲ ਕਰਨਾ ਚਾਹੀਦਾ ਹੈ। ਨਾ ਕੇਵਲ ਸੇਲਜ਼ ਟੈਕਸ ਹੀ ਬਲਕਿ ਮੈਂ ਸਰਕਾਰ ਦੀ ਧਿਆਨ ਟ੍ਰਾਂਸਪੋਰਟ ਪੈਸੰਜਰ ਟੈਕਸ ਦੀ ਇਵੇਯਨ ਵਲ ਵੀ ਦਿਵਾਉਣਾ ਚਾਹੁੰਦਾ ਹਾਂ। ਜਿਹੜੀਆਂ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਦੀਆਂ ਬਸਾਂ ਪੇਂਡੂ ਇਲਾਕਿਆਂ ਵਿਚ ਚਲਦੀਆਂ ਹਨ ਉਥੇ ਪੈਸੇਂਜਰ ਟੈਕਸ ਦੀ ਬੇਸ਼ੁਮਾਰ ਇਵੇਯਨ ਹੁੰਦੀ ਹੈ। ਸਰਕਾਰ ਨੂੰ ਇਸ ਪਾਸੇ ਤੁਰਤ ਧਿਆਨ ਦੇਣਾ ਚਾਹੀਦਾ ਹੈ ਅਤੇ ਸਾਰੀ ਟ੍ਰਾਂਸਪੋਰਟ ਨੇਸ਼ਨੇਲਾਈਜ਼ ਕਰਨੀ ਚਾਹੀਦੀ ਹੈ। 50:50 ਦੀ ਪਾਲਿਸੀ ਬੰਦ ਕਰਨੀ ਚਾਹੀਦੀ ਹੈ। ਟ੍ਰਾਂਸਪਰਟ ਵਿਚ 50 : 50 ਦੀ ਪਾਲਿਸੀ ਦੇ ਮਾਤਹਿਤ ਸਰਕਾਰ ਨੂੰ ਕੁਝ ਲਾਭ ਨਹੀਂ ਹੋਇਆ। ਪ੍ਰਾਈਵੇਟ ਟ੍ਰਾਂਸਪੋਰਟਰਜ਼ ਕੋਲੋਂ ਛੋਟੇ ਰੂਟ ਲੈਕੇ ਉਨ੍ਹਾਂ ਨੂੰ ਲੰਮੇ ਰੂਟ ਦੇ ਦਿਤੇ ਗਏ ਹਨ। ਜੇਕਰ ਸਰਕਾਰ ਨੇ ਪੈਸੇਂਜਰ ਟੈਕਸ ਦੀ ਇਵੇਯਨ ਰੋਕਣੀ ਹੈ ਤਾਂ ਇਸ ਨੂੰ ਤੁਰਤ ਹੀ ਪ੍ਰਾਈਵੇਟ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ। ਇਹ ਪ੍ਰਾਈਵੇਟ ਟ੍ਰਾਂਸਪੋਰਟਰਜ਼ ਪੁਲੀਟੀਕਲ ਪਾਰਟੀਆਂ ਤੇ ਅਫਸਰਾਂ ਨੂੰ ਪੈਸੇ ਦਿੰਦੇ ਹਨ ਅਤੇ ਉਨ੍ਹਾਂ ਕੋਲੋਂ ਨਾਜਾਇਜ਼ ਫਾਇਦਾ

ਉਠਾਂਉਦੇ ਹਨ। ਉਨ੍ਹਾਂ ਨੂੰ ਕੁਰੱਪਟ ਕਰਦੇ ਹਨ। ਪ੍ਰਾਈਵੇਟ ਕੰਪਨੀਆਂ ਆਪ ਵੀ ਕੁਰੱਪਟ ਹਨ, ਇਸ ਲਈ ਸਰਕਾਰ ਨੂੰ ਸਿੱਧੇ ਤਰੀਕੇ ਨਾਲ ਤੁਰਤ ਹੀ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ। ਇਸ ਨਾਲ ਸਰਕਾਰ ਦਾ ਰੈਵੀਨਿਊ ਵੀ ਵਧੇਗਾ ਅਤੇ ਪਬਲਿਕ ਸਿਕਿਉਰਿਟੀ ਵੀ ਆਵੇਗੀ। ਪੈਪਸੂ ਦੀ ਦੂਸਰੀ ਪੰਜ ਸਾਲਾ ਯੋਜਨਾ ਵਿਚ ਇਹ ਟੀਚਾ ਮਿਥਿਆ ਸੀ ਕਿ ਸਾਰੀ ਟ੍ਰਾਂਸਪੋਰਟ ਦੀ ਨੈਸ਼ਨੇਲਾਈਜ਼ੇ-ਸ਼ਨ ਕੀਤੀ ਜਾਵੇਗੀ ਇਨੇ ਵਿਚ ਪੰਜਾਬ ਤੇ ਪੈਪਸੂ ਮਰਜ ਹੋ ਗਏ ਤੇ ਉਹ ਟੀਚਾ ਪੂਰਾ ਨਾ ਹੋ ਸਕਿਆ। ਤਕੜੇ ਤਕੜੇ ਆਦਮੀ ਨੈਸ਼ਨੇਲਾਈਜ਼ੇਸ਼ਨ ਨੂੰ ਰੋਕਦੇ ਹਨ। ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਸਰਕਾਰ ਨੇ ਪਟਿਆਲਾ ਸਰਹੰਦ ਇਕ ਨਵੀਂ ਸੜਕ ਬਣਾਉਣੀ ਸੀ। ਬਾਦ ਵਿਚ ਪੀ. ਡਬਲਯ. ਡੀ. ਨੇ ਸਰਟੀਫਿਕੇਟ ਦੇਣਾ ਸੀ ਕਿ ਇਹ ਸੜਕ ਪੱਕੀ ਬਣ ਗਈ ਹੈ ਅਤੇ ਬਸਾਂ ਦੇ ਚਲਣ ਵਾਸਤੇ ਫਿਟ ਹੈ ਤਾਂ ਉਸ ਦੇ ਉਪਰ ਸਰਕਾਰੀ ਬਸਾਂ ਚਲਣੀਆਂ ਸਨ। ਹੋਇਆ ਕੀ ਕਿ ਇਕ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀ ਨੇ ਪੀ. ਡਬਲਿਊ. ਡੀ. ਨਾਲ ਮਿਲਕੇ ਤਿੰਨ ਚਾਰ ਸਾਲ ਤਕ ਤਾਂ ਉਹ ਸੜਕ ਹੀ ਮੁਕੰਮਲ ਨਹੀਂ ਹੋਣ ਦਿਤੀ। ਹੁਣ ਸੜਕ ਨੂੰ ਕੰਪਲੀਟ ਹੋਇਆਂ ਦੋ ਸਾਲ ਹੋ ਗਏ ਹਨ ਪਰ ਅਜੇ ਤਕ ਉਸ ਪ੍ਰਾਈਵੇਟ ਕੰਪਨੀ ਨੇ ਪੀ. ਡਬਲਯੂ. ਡੀ. ਨੂੰ ਸੜਕ ਦੀ ਫਿਟਨੈਸ ਦਾ ਸਰਟੀਫਿਕੇਟ ਨਹੀਂ ਦੇਣ ਦਿਤਾ। ਜਿਹੜੇ ਲੋਕ ਬਸਾਂ ਤੋਂ ਪਟਿਆਲੇ ਤਾਰੀਖਾਂ ਭੁਗਤਣ ਆਉਂਦੇ ਹਨ ਉਨ੍ਹਾਂ ਨੂੰ 16 ਮੀਲ ਦਾ ਵਲ ਮਾਰ ਕੇ ਆਉਣਾ ਪੈਂਦਾ ਹੈ। ਬਸੀ ਪਟਿਆਲੇ ਜ਼ਿਲੇ ਦਾ ਸਬ-ਡੀਵੀਯਨ ਹੈ। ਬਸੀ ਦੇ ਲੋਕੀ 16 ਮੀਲ ਦਾ ਚੱਕਰ ਪਾਕੇ ਪਟਿਆਲੇ ਆਉਂਦੇ ਹਨ। ਉਨ੍ਹਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਪਿਛਲੀ ਸਰਕਾਰ ਦੇ ਵੇਲੇ ਸਰਕਾਰੀ ਬਸਾਂ ਚਲਣ ਦੀ ਸਕੀਮ ਫਾਈਨੇਲਾਈਜ਼ ਹੋਈ ਸੀ। ਇਸ ਦੇ ਖਿਲਾਫ ਅਪੀਲ ਵੀ ਹੋਈ ਸੀ, ਪਰ ਉਹ ਵੀ ਖਤਮ ਹੋ ਗਈ। ਜ਼ਿਲ੍ਹਾ ਪਰੀਸ਼ਦ ਵਾਲਿਆਂ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਿਆ ਹੈ ਕਿ ਜਲਦੀ ਬਸ ਚਲਾਈ ਜਾਣੀ ਚਾਹੀਦੀ ਹੈ। ਕਈ ਸੰਮਿਤੀਆਂ ਨੇ ਵੀ ਰੈਜ਼ੋਲਿਊਸ਼ਨ ਭੇਜੇ ਹਨ ਪਰ ਅਜੇ ਤਕ ਸਰਕਾਰ ਨੇ ਉਸ ਰੂਟ ਤੇ ਬਸ ਨਹੀਂ ਚਲਾਈ ਕਿਉਂਕਿ ਉਹ ਪ੍ਰਾਈਵੇਟ ਕੰਪਨੀ ਰਸਤੇ ਵਿਚ ਰੋੜਾ ਬਣੀ ਹੋਈ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਤੁਰਤ ਇਸ ਪਾਸੇ ਵੱਲ ਧਿਆਨ ਦੇਵੇ।

ਸਰਕਾਰ ਨੇ ਸਰਕਾਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਹਨ, ਉਨ੍ਹਾਂ ਨੂੰ ਹੋਰ ਰਿਆਇਤਾਂ ਦਿਤੀਆਂ ਹਨ। ਮੈਂ ਇਸ ਗੱਲ ਦੀ ਪ੍ਰਸੰਸਾ ਕਰਦਾ ਹਾਂ। ਪਰ ਇਕ ਮਸਲਾ 1956 ਤੋਂ ਲੈ ਕੇ ਹੁਣ ਤਕ ਬਣਿਆ ਆ ਰਿਹਾ ਹੈ। ਉਹ ਹੈ ਪੈਪਸੂ ਅਤੇ ਪੰਜਾਬ ਦੇ ਮੁਲਾਜ਼ਮਾਂ ਦੀ ਇੰਟੈਗਰੇਸ਼ਨ ਦੇ ਬਾਰੇ। ਮਰਜਰ ਦੇ ਐਕਟ ਦੇ ਤਹਿਤ ਸਰਕਾਰ ਨੇ ਮਲਾਜ਼ਮਾਂ ਦੀ ਵੀ ਇੰਟੈਗਰੇਸ਼ਨ ਕੀਤੀ। ਕਈ ਮੁਲਾਜ਼ਮਾਂ ਨੇ ਅਪੀਲਾਂ ਕੀਤੀਆਂ। ਸਰਕਾਰ ਹਿੰਦ ਕੋਲ ਅਪੀਲਾਂ ਗਈਆਂ ਤਾਂ ਸਰਕਾਰ ਹਿੰਦ ਦੀ ਐਪੀਲੇਟ ਅਥਾਰਿਟੀ ਨੇ ਪੰਜਾਬ ਸਰਕਾਰ ਨੂੰ ਇੰਨਟੈਗਰੇਸ਼ਨ ਲਿਸਟਾਂ ਠੀਕ ਕਰਨ ਬਾਰੇ ਹਿਦਾਇਤਾਂ ਭੇਜੀਆਂ। ਪਰ ਪੰਜਾਬ ਸਰਕਾਰ ਨੇ ਅਜ ਤਕ ਉਨ੍ਹਾਂ ਤੇ ਅਮਲ ਨਹੀਂ ਕੀਤਾ। ਆਖਰ ਤਾਂ ਸਰਕਾਰ ਨੂੰ ਫੈਸਲਾ ਕਰਨਾ ਪਵੇਗਾ। ਜਲਦੀ ਅਮਲ ਨਾ ਕਰਨ ਕਾਰਨ ਸਰਕਾਰ ਨੂੰ ਜਿਹੜਾ ਲੱਖਾਂ ਦਾ ਨੁਕਸਾਨ ਹੋਵੇਗਾ ਉਸ ਦਾ ਜ਼ਿੰਮੇਵਾਰ ਕੌਣ ਹੋਵੇਗਾ ? ਸਰਕਾਰ ਨੂੰ ਫਾਈਨੈਂਸ਼ਲ ਅਤੇ ਲੀਗਲ ਇੰਪਲੀਕੇਸ਼ਨਾਂ ਤੋਂ ਬਚਣ ਲਈ ਜਿਹੜੇ ਫੈਸਲੇ ਐਪੀਲੇਟ ਅਥਾਰਿਟੀ ਨੇ ਕੀਤੇ ਹਨ ਉਨ੍ਹਾਂ ਤੇ ਤੁਰਤ ਅਮਲ ਕਰਨਾ ਚਾਹੀਦਾ ਹੈ। ਇਸ ਦੀ ਵਜ੍ਹਾ ਕਰ ਕੇ ਲੋਕਾਂ ਵਿਚ ਹਾਰਟ ਬਰਨਿੰਗ ਵਧ ਰਹੀ ਹੈ ਅਤੇ ਫਾਈਨੈਂਸ਼ਲ ਤੇ ਲੀਗਲ ਇੰਪਲੀਕੇਸ਼ਨਜ਼ ਵਧ ਰਹੀਆਂ ਹਨ। (ਘੰਟੀ ਦੀ ਆਵਾਜ਼) ਡਿਪਟੀ ਸਪੀਕਰ ਸਾਹਿਬਾ, ਮੈਂ ਦੋ ਗਲਾਂ ਹੋਰ ਕਹਿਕੇ ਤੁਹਾਡਾ ਹਕਮ ਮੰਨਾਂਗਾ। ਪੰਜਾਬ ਦੇ ਦੋ ਮਸਲੇ ਬਹੁਤ ਅਹਿਮ ਹਨ, ਇਕ ਤਾਂ ਹੈ ਵਾਟਰ ਲਾਗਿੰਗ ਦੂਜਾ ਹੈ ਪੇਪਰ ਲਾਗਿੰਗ ਜੋ ਦਫਤਰਾਂ ਵਿਚ ਕਾਗਜ਼ਾਂ ਦੇ ਅੰਬਾਰ ਲੱਗੇ ਹੋਏ ਹਨ। ਇਹ ਦੋ ਮਸਲੇ ਸਰਕਾਰ ਦੇ ਸਾਹਮਣੇ ਹਨ। ਵਾਟਰ ਲਾਗਿੰਗ ਦਾ ਮਸਲਾ ਹਲ ਕਰਨ ਲਈ ਸਰਕਾਰ ਨੇ ਬੜੀਆਂ ਕਮੇਟੀਆਂ ਬਣਾਈਆਂ, ਬਹੁਤ ਸਾਰੀਆਂ ਮੀਟਿੰਗਾਂ ਕੀਤੀਆਂ ਗਈਆਂ ਹਨ ਅਤੇ ਕੀਤੀਆਂ ਜਾ ਰਹੀਆਂ ਹਨ, ਪਰ ਜਦੋਂ ਰੁਪਿਆ ਖਰਚ ਕਰਨ ਦਾ

[ਸਰਦਾਰ ਜਸਦੇਵ ਸਿੰਘ ਸੰਧੂ]

ਸਵਾਲ ਆਉਂਦਾ ਹੈ ਤਾਂ ਸਰਕਾਰ ਪੂਰੇ ਫੰਡ ਪ੍ਰੋਵਾਈਡ ਨਹੀਂ ਕਰਦੀ। ਹੋਰ ਪਾਸੇ ਚਾਹੇ ਅਸੀਂ ਕਿੰਨਾਂ ਜ਼ਿਆਦਾ ਖਰਚ ਕਰ ਦੇਈਏ ਪਰ ਵਾਟਰ ਲਾਗਿੰਗ ਨੂੰ ਰੋਕਣ ਲਈ ਅਸੀਂ ਬਹੁਤ ਥੋੜਾ ਰੁਪਿਆ ਦਿੰਦੇ ਹਾਂ। ਮੈਂ ਸਮਝਦਾ ਹਾਂ ਕਿ ਸਾਨੂੰ ਦੂਸਰੇ ਕੰਮਾਂ ਨੂੰ ਬੰਦ ਕਰਕੇ ਡ੍ਰੇਨੇਜ ਅਤੇ ਵਾਟਰਲਾਗਿੰਗ ਦੇ ਮਸਲੇ ਨੂੰ ਹਲ ਕਰਨ ਲਈ ਜ਼ਿਆਦਾ ਰੁਪਿਆ ਖਰਚ ਕਰਨਾ ਚਾਹੀਦਾ ਹੈ। ਇਹ ਬਹੁਤ ਥੋੜਾ ਰੁਪਿਆ ਹੈ।

ਐਡਮਿਨਿਸਟ੍ਰੇਟਿਵ ਰੀਫਾਰਮਜ਼ ਲਈ ਅਸੀਂ ਕਮੀਸ਼ਨ ਬਣਾਇਆ ਹੈ। ਆਪ ਨੂੰ ਯਾਦ ਹੋਵੇਗਾ ਕਿ ਲੋਕਾਂ ਨੂੰ ਪੁਲਿਸ ਦੇ ਖਿਲਾਫ ਬੜੀਆਂ ਸ਼ਿਕਾਇਤਾਂ ਸਨ। ਹਣ ਵੀ ਸ਼ਿਕਾਇਤਾਂ ਹਨ। ਅਜ ਵੀ ਪੁਲਿਸ ਦਾ ਰਵੱਈਆਂ ਤੁਹਾਡੇ ਸਾਹਮਣੇ ਹੈ। ਪੁਲਿਸ ਅਫਸਰਾਂ ਦੀ ਜ਼ਹਿਨੀਅਤ ਬਿਲਕੁਲ ਨਹੀਂ ਬਦਲੀ। ਉਹ ਵਧੇਰੇ ਦਲੇਰ ਹੋਏ ਬੈਠੇ ਹਨ। ਉਹ ਸਮਝਦੇ ਹਨ ਕਿ ਪੁਲਿਟੀਕਲ ਆਦਮੀ ਜਾਂ ਇਹ ਮਨਿਸਟਰ ਸਾਨੂੰ ਕੁਝ ਨਹੀਂ ਕਹਿ ਸਕਦੇ ਇਸ ਵਾਸਤੇ ਉਹ ਮਨਮਾਨੀ ਕਰਦੇ ਹਨ। ਪੁਲਿਸ ਕਮੀਸ਼ਨ ਸਰਕਾਰ ਨੇ ਕਾਇਮ ਕੀਤਾ। ਹਿੰਦਸਤਾਨ ਦੇ ਸਾਬਕ ਚੀਫ ਜਸਟਿਸ ਉਸ ਕਮੀਸ਼ਨ ਦੇ ਚੇਅਰਮੈਨ ਸਨ। ਸੰਨ 1962 ਦੀ ਉਨ੍ਹਾਂ ਦੀ ਰੀਪੋਰਟ ਆਈ ਹੋਈ ਹੈ ਪਰ ਅਜੇ ਤਕ ਉਹ ਰੀਪੋਰਟ ਅਸੈਂਬਲੀ ਨੂੰ ਪੇਸ਼ ਨਹੀਂ ਹੋਈ ਜਾਂ ਉਸ ਉਤੇ ਸਰਕਾਰ ਨੇ ਕੀ ਅਮਲ ਕੀਤਾ ਹੈ ਇਸ ਗਲ ਦਾ ਵੀ ਸਾਨੂੰ ਕੋਈ ਪਤਾ ਨਹੀਂ। ਇਹੋ ਹਾਲ ਐਡਮਿਨਿਸਟ੍ਰੇਟਿਵ ਰੀਫਾਰਮਜ਼ ਕਮੀਸ਼ਨ ਦਾ ਹੋਣਾ ਹੈ। ਇਹ ਮਸਲੇ, ਮੈਂ ਸਮਝਦਾ ਹਾਂ ਕਮੀਸ਼ਨਾਂ ਔਰ ਕਮੇਟੀਆਂ ਨਾਲ ਹਲ ਨਹੀਂ ਹੋਣਗੇ। ਇਨ੍ਹਾਂ ਵਾਸਤੇ ਸਿੱਧੇ ਕਦਮ ਉਠਾਉਣ ਦੀ ਜ਼ਰੂਰਤ ਹੈ। ਐਡਮਿਨਿਸਟਰੇਸ਼ਨ ਔਰ ਦਫਤਰਾਂ ਦੇ ਕੰਮ ਵਿਚ ਜਿਹੜੀ ਇਨਐਫੀਸੈਂਸੀ ਆ ਗਈ ਹੈ ਔਰ ਦਫਤਰਾਂ ਵਿਚ ਜਿਹੜੇ ਕਾਗਜ਼ਾਂ ਦੇ ਹਰ ਵੇਲੇ ਅੰਬਾਰ ਲਗੇ ਰਹਿੰਦੇ ਹਨ ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਕਿਸੇ ਕਮੇਟੀ ਦੀ ਰੀਪੋਰਟ ਦੀ ਲੋੜ ਨਹੀਂ, ਸਿਧੇ ਤੇ ਸਪਸ਼ਟ ਕਦਮ ਚੁਕੇ ਜਾ ਸਕਦੇ ਹਨ ਇਸ ਲਈ ਮੈਂ ਅਰਜ਼ ਕਰਾਂਗਾ ਕਿ ਵਾਟਰ ਲਾਗਿੰਗ ਔਰ ਪੇਪਰ ਲਾਗਿੰਗ ਨੂੰ ਦੂਰ ਕਰਨ ਲਈ ਛੇਤੀ ਤੋਂ ਛੇਤੀ ਕਦਮ ਚੁਕਣ ਦੀ ਲੋੜ ਹੈ। ਇਸ ਮਕਸਦ ਵਿਚ ਦੇਰ ਕਰਨਾ ਹੋਰ ਵੀ ਜ਼ਿਆਦਾ ਨੁਕਸਾਨਦਿਹ ਸਾਬਤ ਹੋਵੇਗਾ। (ਘੰਟੀ)

ਬਸ ਜੀ, ਇਕ ਗਲ ਹੋਰ ਕਹਿ ਕੇ ਖਤਮ ਕਰਨ ਵਾਲਾ ਹਾਂ। ਸਰਦਾਰ ਦਰਬਾਰਾ ਸਿੰਘ ਜੀ ਪੰਚਾਇਤੀ ਰਾਜ ਦੇ ਬੜੇ ਖੈਰਖਾਹ ਹਨ। ਬੜੇ ਮੁਦਈ ਹਨ ਅਤੇ ਅਗੇ ਜੋ ਪੰਚਾਇਤੀ ਰਾਜ ਵਿਚ ਤਰਕੀ ਹੋਈ ਜਾਂ ਇਸ ਸਿਸਟਮ ਨੇ ਸਾਹ ਲਿਆ ਉਹ ਇਨ੍ਹਾਂ ਦੇ ਸਦਕੇ ਹੀ ਸੀ। ਉਸ ਤੋਂ ਬਾਅਦ ਕੁਝ ਕਾਰਨਾ ਕਰਕੇ ਪੰਚਾਇਤੀ ਰਾਜ ਦਾ ਮਹਿਕਮਾ ਇਨ੍ਹਾਂ ਦੇ ਚਾਰਜ ਵਿਚੋਂ ਨਿਕਲ ਗਿਆ। ਜਿਹੜੇ ਅਖਤਿਆਰ ਉਨ੍ਹਾਂ ਨੇ ਪੰਚਾਇਤ ਸਮਿਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ ਨੂੰ ਦਿਤੇ ਸਨ ਉਹ ਇਨ੍ਹਾਂ ਤੋਂ ਪਿਛੋਂ ਖੋਹ ਲਏ ਗਏ। ਹੁਣ ਇਹ ਮਹਿਕਮਾ ਫੇਰ ਇਨ੍ਹਾਂ ਕੋਲ ਆ ਗਿਆ ਹੈ ਪਰ ਅਜੇ ਤਕ ਉਨ੍ਹਾਂ ਦੇ ਉਹ ਅਖਤਿਆਰ ਬਹਾਲ ਨਹੀਂ ਹੋਏ। ਪਤਾ ਨਹੀਂ ਕਿ ਮਹਿਕਮੇ ਦੇ ਅਫਸਰ ਇਸ ਗਲ ਉਤੇ ਅੜੇ ਹੋਏ ਹਨ ਜਾਂ ਸਰਦਾਰ ਸਾਹਿਬ ਕੋਲ ਵਕਤ ਨਹੀਂ। ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਖਾਸ ਤੌਰ ਤੇ ਇਸ ਪਾਸੇ ਧਿਆਨ ਦਿਉ, ਉਨ੍ਹਾਂ ਦੇ ਜਿਹੜੇ ਅਖਤਿਆਰ ਤੁਹਾਡੇ ਤੋਂ ਪਿਛੋਂ ਖੋਹ ਲਏ ਗਏ ਸਨ ਉਹ ਉਨ੍ਹਾਂ ਨੂੰ ਬਹਾਲ ਕਰੋ। ਇਸ ਵਕਤ ਪੰਚਾਇਤ ਸਮਿਤੀਆਂ ਔਰ ਜ਼ਿਲਾ ਪ੍ਰੀਸ਼ਦਾਂ ਦੀ ਕੀ ਵੁਕਅਤ ਹੈ? ਅਜ ਪੰਚਾਇਤ ਸੰਮਤੀ ਜਾਂ ਜ਼ਿਲਾ ਪ੍ਰੀਸ਼ਦ ਦੇ ਚੇਅਰਮੈਨ ਦੇ ਖਿਲਾਫ ਜੇਕਰ ਕੋਈ ਸ਼ਿਕਾਇਤ ਆਵੇ ਤਾਂ ਬਜਾਇ ਇਸਦੇ ਕਿ ਉਸ ਉਤੇ ਤੁਸੀਂ ਜਾਂ ਤੁਹਾਡੇ ਸੀਨੀਅਰ ਅਫਸਰ ਕੋਈ ਐਕਸ਼ਨ ਲੈਣ, ਉਹ ਡਿਪਟੀ ਕਮਿਸ਼ਨਰ ਨੂੰ ਭੇਜ ਦਿੰਦੇ ਹਨ, ਉਹ ਅਗੇ ਤਹਿਸੀਲਦਾਰ ਨੂੰ ਭੇਜ ਦਿੰਦਾ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੇਠੀ ਵਾਲੀ ਗਲ ਹੈ ਕਿ ਪੰਚਾਇਤ ਸਮਿਤੀ ਜਾਂ ਜ਼ਿਲਾ ਪ੍ਰੀਸ਼ਦ ਦੇ ਮੈਂਬਰਾਂ ਦੇ ਖਿਲਾਫ ਛੋਟੀਆਂ ਛੋਟੀਆਂ ਸ਼ਿਕਾਇਤਾਂ ਉਤੇ ਵੀ ਤਹਿਸੀਲਦਾਰ ਤਹਿਕੀਕਾਤ ਕਰਨ। ਮੈਂ ਅਰਜ਼ ਕਰਦਾ ਹਾਂ ਕਿ ਜ਼ਿਲਾ ਪ੍ਰੀਸ਼ਦਾਂ ਅਤੇ ਪੰਚਾਇਤੀ ਸਮਿਤੀਆਂ

ਦੇ ਰੈਜ਼ੋਲਿਊਸ਼ਨਾਂ ਦਾ ਸਹੀ ਨੋਟਿਸ ਲਿਆ ਜਾਣਾ ਚਾਹੀਦਾ ਹੈ। ਉਨ੍ਹਾਂ ਦੇ ਮੈਂਬਰਾਂ ਦੇ ਸਟੇਟਸ ਦਾ ਪੂਰਾ ਖਿਆਲ ਰਖਿਆ ਜਾਣਾ ਚਾਹੀਦਾ ਹੈ ਅਤੇ ਜਿਹੜੇ ਅਖਤਿਆਰ ਉਨ੍ਹਾਂ ਕੋਲੋਂ ਖੋਹੇ ਗਏ ਸਨ ਉਹ ਬਹਾਲ ਹੋਣੇ ਚਾਹੀਦੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆਂ ਅਦਾ ਕਰਦਾ ਹਾਂ।

**ਸੁਰਦਾਰ ਕੁਲਬੀਰ ਸਿੰਘ** (ਫਿਰੋਜ਼ਪੁਰ) : ਡਿਪਟੀ ਸਪੀਕਰ ਸਾਹਿਬਾ, ਕੁਝ ਚਿਰ ਪਹਿਲੇ ਇਥੇ ਸ੍ਰੀ ਯਸ਼ ਜੀ ਨੇ ਤਕਰੀਰ ਕੀਤੀ। ਉਸ ਵਿਚ ਸੋਸ਼ਲਿਜ਼ਮ ਦਾ ਬੜਾ ਹਵਾਲਾ ਦਿਤਾ। ਇਸ ਹਾਊਸ ਵਿਚ ਪਿਛਲੇ ਸਾਲ ਉਨ੍ਹਾਂ ਦਾ ਸੋਸ਼ਲਿਜ਼ਮ ਉਤੇ ਹੀ ਇਕ ਰੈਜ਼ੋਲੀਊਸ਼ਨ ਚਾਰ ਦਿਨ ਤਕ ਜ਼ੇਰੇ ਬਹਿਸ ਰਿਹਾ। ਕਾਫੀ ਚਰਚਾ ਹੋਈ ਪਰ ਬਣਿਆ ਬਣਾਇਆ ਕੁਝ ਵੀ ਨਹੀਂ। ਇਥੇ ਮੈਨੂੰ ਇਕ ਪੁਰਾਣੀ ਗਲ ਯਾਦ ਆ ਗਈ ਹੈ। ਸੰਨ 1936 ਵਿਚ ਲਖਨਊ ਵਿਖੇ ਕਾਂਗਰਸ ਦਾ ਸੈਸ਼ਨ ਹੋਇਆ ਸੀ। ਉਸ ਸੈਸ਼ਨ ਵਿਚ ਜੋ ਕਾਰਵਾਈ ਹੋਈ ਉਸ ਸਬੰਧੀ ਸ਼ੌਕਤ ਥਾਨਵੀ ਨੇ ਇਕ ਆਰਟੀਕਲ ਲਿਖਿਆ ਸੀ। ਮੈਂ ਉਸ ਆਰਟੀਕਲ ਦਾ ਇਥੇ ਜਿਆਦਾ ਤਫਸੀਲ ਵਿਚ ਤਾਂ ਜ਼ਿਕਰ ਨਹੀਂ ਕਰਦਾ, ਪਰ ਉਸ ਦੀ ਆਖਰੀ ਗਲ ਕਹਿੰਦਾ ਹਾਂ। ਉਸ ਵਿਚ ਉਸ ਨੇ ਲਿਖਿਆ ਕਿ ਜੇ ਇਹ ਕਾਂਗਰਸ ਦਾ ਸੈਸ਼ਨ ਵਾਜ਼ਦ ਅਲੀ ਸ਼ਾਹ ਦੇ ਜਮਾਨੇ ਵਿਚ ਹੁੰਦਾ ਤਾਂ ਪਤਾ ਨਹੀਂ ਇਸ ਦਾ ਕੀ ਹਾਲ ਹੋਣਾ ਸੀ। ਉਸ ਨੇ ਕਿਹਾ ਸੈਸ਼ਨ ਵਿਚ ਇਕ ਮਸਲਾ ਪੇਸ਼ ਹੋਇਆ ਕਿ ਜਮਹੂਰੀਅਤ ਲਈ, ਆਜ਼ਾਦੀ ਲਈ ਰੈਜ਼ੋਲਿਊਸ਼ਨ ਪੇਸ਼ ਕਰਨਾ ਹੈ, ਕੌਣ ਕਰੇ। ਕੋਈ ਕਹਿਣ ਲਗਾ ਫਲਾਂ ਨਵਾਬ ਸਾਹਿਬ ਕਰਨ, ਕੋਈ ਕਹਿਣ ਲਗਾ ਕਿ ਨਹੀਂ, ਫਲਾਂ ਨਵਾਬ ਸਾਹਿਬ ਵਡੇ ਨਵਾਬ ਨੇ ਉਹ ਕਰਨ। ਉਥੇ ਪਹਿਲੇ ਆਪ, ਪਹਿਲੇ ਆਪ ਵਾਲੀ ਗਲ ਛਿੜ ਪਈ। ਇਸ ਉਤੇ ਇਕ ਇਹ ਕਹਿਣ ਲਗਾ ਕਿ ਪਹਿਲੇ ਆਜ਼ਾਦੀ ਲੈ ਹੀ ਕਿਉਂ ਨਾ ਲਈ ਜਾਵੇ। ਇਸ ਉਤੇ ਫੇਰ ਬਹਿਸ ਚਲ ਪਈ। ਇਕ ਨੇ ਦੂਜੇ ਨੂੰ ਕਿਹਾ ਕਿ ਪਹਿਲਾ ਤੁਸੀਂ ਆਜ਼ਾਦੀ ਲੈ ਲਉ, ਦੂਜਾ ਕਹਿਣ ਲਗਾ ਕਿ ਕਿਉਂ ਨਾ ਪਹਿਲੇ ਤੁਸੀਂ ਆਜ਼ਾਦੀ ਲਉ। ਇਸ ਤਰਾਂ ਇਸ ਪਹਿਲੇ ਆਪ, ਪਹਿਲੇ ਆਪ ਦੇ ਰੌਲੇ ਵਿਚ ਸਾਰਾ ਮਾਮਲਾ ਖਟੇ ਵਿਚ ਪੈ ਗਿਆ। ਇਹੀ ਗਲ ਇਥੇ ਸੋਸ਼ਲਿਜ਼ਮ ਦੇ ਬਾਰੇ ਵਿਚ ਹੋ ਰਹੀ ਹੈ। ਚਾਰ ਦਿਨਾਂ ਤਕ ਬਹਿਸ ਵੀ ਹੋਂਦੀ ਰਹੀ, ਪਰ ਸੋਸ਼ਲਿਜ਼ਮ ਵਾਲੇ ਪਾਸੇ ਕੋਈ ਕਦਮ ਨਹੀਂ ਚੁਕਿਆ ਗਿਆ ਖ਼ੁਦ ਯਸ਼ ਜੀ ਨੇ ਵੀ ਅਜ ਦਸਿਆ ਹੈ ਕਿ ਹਿਦੁਸਤਾਨ ਵਿਚ ਦਸ ਬੜੇ ਵਡੇ ਬਿਜ਼ਨੈਸ ਹਾਊਸਿਜ਼ ਹਨ ਜਿਨ੍ਹਾਂ ਦੇ ਹੱਥਾਂ ਵਿਚ ਹਿੰਦੁਸਤਾਨ ਦੀ ਸਾਰੀ ਦੌਲਤ ਇੱਕਠੀ ਹੋਈ ਹੋਈ ਹੈ। ਸੋਸ਼ਲਿਜ਼ਮ ਦਾ ਮਤਲਬ ਤਾਂ ਡੀਸੈਂਟਰੇਲਾਈਜ਼ੇਸ਼ਨ ਆਫ ਵੈਲਥ ਸੀ ਪਰ ਇਥੇ ਗਲ ਹੀ ਉਲਟੀ ਹੋ ਰਹੀ ਹੈ। ਬਜਾਇ ਡੀਸੈਂਟਰੇ-ਲਾਈਜ਼ੇਸ਼ਨ ਦੇ ਥੋੜੇ ਜਿਹੇ ਹੱਥਾਂ ਵਿਚ ਸਾਰੀ ਦੌਲਤ ਜਮ੍ਹਾਂ ਹੋ ਰਹੀ ਹੈ। ਆਖਿਰ ਸਟੇਟਸ ਵਿਚ ਵੀ ਤਾਂ ਉਨ੍ਹਾਂ ਦੀ ਹੀ ਪਾਰਟੀ ਹੈ ਜਿਹੜੀ ਸੈਂਟਰ ਵਿਚ ਹੈ। ਹਰ ਜਗਾਹ ਉਤੇ ਇਸ ਗਲ ਲਈ ਵਖਰੇ ਵਖਰੇ ਤੌਰ ਉਤੇ ਕਦਮ ਚੁਕਣ ਦੀ ਆਖਿਰ ਕੀ ਲੋੜ ਹੈ। ਕਿਉਂ ਨਹੀਂ ਇਕੋ ਟੀਚਾ ਬਣਾ ਕੇ ਉਸ ਉਤੇ ਸਾਰੇ ਦੇਸ਼ ਵਿਚ ਇਕੋ ਵੇਲੇ ਅਮਲ ਕਰਨਾ ਸ਼ੁਰੂ ਕਰ ਦਿੰਦੇ ? ਪਰ ਇਥੇ ਗਲ ਉਹੀ ਹੈ ਜਿਸਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ। ਸੈਂਟਰ ਸਟੇਟ ਵਾਲਿਆਂ ਨੂੰ ਕਹਿੰਦਾ ਹੈ ਕਿ ਪਹਿਲੇ ਤੁਸੀਂ ਸ਼ੁਰੂ ਕਰੋ ਅਤੇ ਜਿਹੜੀਆਂ ਸਟੇਟਾਂ ਹਨ ਉਹ ਸੈਂਟਰ ਦੇ ਮੂੰਹ ਵੱਲ ਵੇਖ ਰਹੀਆਂ ਹਨ। ਇਹ ਤਾਂ ਬਸ ਉਹੀ ਪਹਿਲੇ ਆਪ, ਪਹਿਲੇ ਆਪ ਵਾਲੀ ਬਹਿਸ ਚਲ ਰਹੀ ਹੈ, ਨਿਕਲਣਾ ਵਿਚੋਂ ਕੁਝ ਵੀ ਨਹੀਂ। ਪਰਨਾਲਾ ਉਥੇ ਦਾ ਉਥੇ ਹੀ ਰਹਿਣਾ ਹੈ।

ਤੇ, ਡਿਪਟੀ ਸਪੀਕਰ ਸਾਹਿਬਾ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਜਿਹੜਾ ਸੋਸ਼ਲਿਜ਼ਮ ਦਾ ਢੰਡੋਰਾ ਪਿਟਿਆ ਜਾ ਰਿਹਾ ਹੈ, ਉਸ ਦੇ ਰਸਤੇ ਵਿਚ ਜਿਹੜੀ ਸਭ ਤੋਂ ਵਡੀ ਰੁਕਾਵਟ ਹੈ ਉਹ ਕੀਮਤਾਂ ਦਾ ਵਧਣਾ ਹੈ। ਆਖਿਰ ਕੀਮਤਾ ਕਿਉਂ ਵਧ ਰਹੀਆਂ ਹਨ ? ਜ਼ਾਹਿਰ ਹੈ ਕਿ ਜਿਹੜੀ ਪਲੈਨਿੰਗ ਹੋ ਰਹੀ ਹੈ ਉਹ ਗਲਤ ਢੰਗ ਨਾਲ ਹੋ ਰਹੀ ਹੈ। ਇਹ ਬੜੀ ਡੀਫੈਕਟਿਵ ਪਲੈਨਿੰਗ ਹੈ। ਪਿਛਲੇ ਸਾਲਾਂ ਵਿਚ ਦੋ ਹਜ਼ਾਰ ਕਰੋੜ ਰੁਪਏ ਦੇ ਫਾਲਤੂ ਨੋਟ ਜਾਰੀ ਕਰ ਦਿਤੇ ਗਏ ਹਨ। ਜਿਨ੍ਹਾਂ ਕੋਲ ਅਗੇ ਹੀ

[ਸਰਦਾਰ ਕੁਲਬੀਰ ਸਿੰਘ]

ਪੈਸਾ ਹੈ ਉਨ੍ਹਾਂ ਕੋਲ ਪੈਸਾ ਹੋਰ ਜਿਆਦਾ ਵਧ ਰਿਹਾ ਹੈ। ਤੇ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਟਾਲ ਟਾਕਸ ਨਾਲ ਗੁਜ਼ਾਰਾ ਨਹੀਂ ਹੋਣਾ ਅਤੇ ਨਾ ਹੀ ਕਿਸੇ ਸਮਸਿਆ ਦਾ ਹੱਲ ਹੋਣਾ ਹੈ ਸਗੋਂ ਹਾਲਾਤ ਬਦ ਤੋਂ ਬਦਤਰ ਹੁੰਦੇ ਜਾਣਗੇ। ਹੁਣ ਕੀ ਹਾਲਤ ਹੈ ? ਇਸ ਇਨਫਲੇਸ਼ਨ ਨੇ ਲੋਕਾਂ ਦੀ ਕਮਰ ਤੋੜ ਦਿੱਤੀ ਹੈ। ਜਿਥੋਂ ਤਕ ਯੁਟਿਲਿਟੀ ਗੁਡਜ਼ ਦੀ ਪ੍ਰੋਡਕਸ਼ਨ ਦਾ ਤਅੱਲੁਕ ਹੈ ਇਹ 9 ਫੀ ਸਦੀ ਵਧੀ ਹੈ ਪਰ ਉਸ ਦੇ ਮੁਕਾਬਲੇ ਵਿਚ ਰੁਪਏ ਦੀ ਆਮਦਨ 40 ਫੀ ਸਦੀ ਵਧ ਗਈ ਹੈ। ਦੋਨੋਂ ਚੀਜਾਂ ਆਪੋ ਵਿਚ ਕੋਈ ਮੇਲ ਨਹੀਂ ਖਾਂਦੀਆਂ। ਨਤੀਜਾ ਇਹ ਹੋ ਰਿਹਾ ਹੈ ਕਿ ਮੁਲਕ ਵਿਚ ਮਹਿੰਗਾਈ ਛਾਲਾਂ ਮਾਰ ਮਾਰ ਕੇ ਵਧ ਰਹੀ ਹੈ। ਇਸ ਦਾ ਦੂਜਾ ਕਾਰਨ ਡੈਫਿਸਿਟ ਫਾਈਨੈਨਸਿੰਗ ਵੀ ਹੈ। ਜਿਤਨੀਆਂ ਵੀ ਪਲੈਨਜ਼ ਹਨ ਉਹ ਸਾਰੀਆਂ ਦੀਆਂ ਸਾਰੀਆਂ ਘਟ ਫਾਈਨੈਨਸਿੰਗ ਤੇ ਚਾਲੂ ਕੀਤੀਆਂ ਜਾਂਦੀਆਂ ਹਨ। ਇਸ ਦਾ ਅਸਰ ਸਟੇਟਸ ਦੀ ਬਜਟਿੰਗ ਉਤੇ ਵੀ ਪੈਂਦਾ ਹੈ। ਹੁਣ ਵੀ ਸਾਨੂੰ ਸਰਦਾਰ ਕਪੂਰ ਸਿੰਘ ਜੀ ਨੇ ਦੱਸਿਆ ਹੈ ਕਿ ਇਸ ਨਵੇਂ ਸਾਲ ਦੇ ਬਜਟ ਵਿਚ $3\frac{1}{2}$ ਕਰੋੜ ਰੁਪਏ ਦਾ ਸਾਨੂੰ ਘਾਟਾ ਹੈ। ਲੇਕਿਨ ਦੂਜੇ ਪਾਸੇ $17\frac{1}{2}$ ਕਰੋੜ ਰੁਪਿਆ ਬਗੈਰ ਟੈਕਸ ਲਗਾਏ ਦੇ ਚੜ੍ਹ ਗਿਆ। ਸੋ ਇਹ ਚੀਜ ਵੀ ਇਨਫਲੇਸ਼ਨ ਦੀ ਵਜਾਹ ਹੈ। ਦਰ ਅਸਲ ਕਿੱਸਾ ਇਹ ਹੈ ਕਿ ਜਿਤਨੇ ਬਜਟ ਪਿਛਲੇ ਸਾਲਾਂ ਵਿਚ ਪੇਸ਼ ਕੀਤੇ ਗਏ ਉਨ੍ਹਾਂ ਵਿਚ ਘਾਟਾ ਹੀ ਜਾਹਿਰ ਕੀਤਾ ਗਿਆ ਲੇਕਿਨ ਹਕੀਕਤ ਵਿਚ ਘਾਟੇ ਵਾਲੇ ਨਹੀਂ ਸਨ, ਅਖੀਰ ਵਿਚ ਬਜਟ ਸਰਪਲਸ ਹੁੰਦੇ ਰਹੇ ਜਦੋਂ ਰੀਵਾਈਜ਼ਡ ਫਿਗਰਜ਼ ਸਾਡੇ ਸਾਹਮਣੇ ਆਉਂਦੀਆਂ ਰਹੀਆਂ। ਡਿਪਟੀ ਸਪੀਕਰ ਸਾਹਿਬਾ, ਐਸਾ ਕਿਉਂ ਕੀਤਾ ਜਾਂਦਾ ਹੈ ? ਇਹ ਇਸ ਕਰਕੇ ਕਿ ਗੌਰਮੈਂਟ ਅਪਣੇ ਕੋਲ ਕਾਫੀ ਪੈਸਾ ਰਖਣਾ ਚਾਹੁੰਦੀ ਹੈ ਜਿਸ ਨੂੰ ਜਿਸ ਵਕਤ ਚਾਹੇ ਖਰਚ ਕਰ ਸਕੇ ਅਤੇ ਦੂਜੇ ਪਾਸੇ ਘਾਟੇ ਨੂੰ ਪੂਰਾ ਕਰਨ ਵਾਸਤੇ ਨਵੇਂ ਟੈਕਸ ਲਗਾਏ ਜਾ ਸਕਣ। ਜਦ ਇਹ ਹਾਲਤ ਹੋਵੇ ਤਾਂ ਲਾਜ਼ਮੀ ਤੌਰ ਤੇ ਮੁਲਕ ਵਿਚ ਅਨਸਟੈਬਿਲਿਟੀ ਰਹਿੰਦੀ ਹੈ। ਹਰ ਆਦਮੀ ਦੇ ਦਿਮਾਗ ਵਿਚ ਹਰ ਵੇਲੇ ਇਹ ਗਲ ਰਹਿੰਦੀ ਹੈ ਕਿ ਪਤਾ ਨਹੀਂ ਕਿਸ ਵੇਲੇ ਕਿਧਰੋਂ ਕਿਸ ਤਰ੍ਹਾਂ ਦੀ ਟੈਕਸਾਂ ਦੀ ਸੱਟ ਪੈਣੀ ਹੈ। ਜ਼ਾਹਿਰ ਹੈ ਕਿ ਇਹ ਜਿਹੜਾ ਬਜਟ ਵਿਚ ਘਾਟਾ ਵਖਾਇਆ ਜਾਂਦਾ ਹੈ ਇਹ ਜਾਣ ਬੁਝ ਕੇ ਲੋਕਾਂ ਦੇ ਸਿਰ ਉਤੇ ਇਕ ਤਲਵਾਰ ਰੱਖੀ ਜਾਂਦੀ ਹੈ।

ਡਿਪਟੀ ਸਪੀਕਰ ਸਾਹਿਬਾ, ਕਿਹਾ ਗਿਆ ਕਿ ਅਸਾਂ ਸਰਕਾਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਹਨ। ਇਸ ਵਾਸਤੇ ਵੀ ਕੋਈ $5\frac{1}{2}$ ਕਰੋੜ ਰੁਪਿਆ ਤਕਸੀਮ ਕਰਨਾ ਹੈ ਅਤੇ ਉਹ ਘਾਟਾ ਵੀ ਪੂਰਾ ਕਰਨਾ ਹੈ। ਸਵਾਲ ਪੈਦਾ ਹੁੰਦਾ ਹੈ ਕਿ ਅਜ ਮੁਲਾਜ਼ਮਾਂ ਦੀ ਹਾਲਤ ਕੈਸੀ ਹੈ ? ਉਧਰ ਕਿਤਨੇ ਫੀ ਸਦੀ ਪ੍ਰਾਈਸ ਇੰਡੈਕਸ ਵਿਚ ਵਾਧਾ ਹੋਇਆ ਹੈ ? ਪ੍ਰਾਈਸ ਇੰਡੈਕਸ ਦੀ ਇਨਕਰੀਜ਼ ਦੇ ਹਿਸਾਬ ਨਾਲ ਤੁਸੀਂ ਉਨ੍ਹਾਂ ਨੂੰ ਕੀ ਦਿੱਤਾ ਹੈ ਅਤੇ ਕੀ ਦੇਣ ਦੀ ਯੋਜਨਾਂ ਬਣਾਈ ਹੈ ? ਪਿਛਲੇ ਦਿਨਾਂ ਵਿਚ ਸੈਂਟਰਲ ਗੌਰਮੈਂਟ ਨੇ ਸਰਕਾਰੀ ਮੁਲਾਜ਼ਮਾਂ ਬਾਰੇ ਤਨਖਾਹਾਂ ਆਦਿ ਦੇ ਸਵਾਲ ਉਤੇ ਗੌਰ ਕਰਨ ਵਾਸਤੇ ਇਕ "ਦਾਸ ਕਮਿਸ਼ਨ" ਬਣਾਇਆ ਸੀ। ਉਸ ਕਮਿਸ਼ਨ ਨੇ ਇਸ ਸਾਰੇ ਪੱਖ ਉਤੇ ਗੌਰ ਕਰਨ ਤੋਂ ਬਾਅਦ ਗਰੇਡ ਤੈ ਕੀਤੇ। ਉਨ੍ਹਾਂ ਨੂੰ ਪਤਾ ਹੈ ਕਿ ਮਹਿੰਗਾਈ ਦਾ ਮੁਲਾਜ਼ਮਾਂ ਦੀ ਰੋਜ਼ਾਨਾ ਜ਼ਿੰਦਗੀ ਦੀਆਂ ਜ਼ਰੂਰਤਾਂ ਉਤੇ ਕੀ ਅਸਰ ਪਿਆ ਹੈ ਹੁਣ ਹਾਲਤ ਉਸ ਤੋਂ ਵੀ ਜ਼ਿਆਦਾ ਵਿਗੜ ਚੁੱਕੀ ਹੈ। ਪਰ ਮਾਲੂਮ ਹੁੰਦਾ ਹੈ ਕਿ ਜਿਵੇਂ ਦਾਸ ਕਮਿਸ਼ਨ ਦੀ ਪੁਲਿਟੀਕਲ ਬੰਦਿਆਂ ਬਾਰੇ ਰਿਪੋਰਟ ਅਜੇ ਤਕ ਕੋਲਡ ਸਟੋਰੇਜ ਵਿਚ ਪਈ ਹੋਈ ਹੈ, ਉਸੇ ਤਰ੍ਹਾਂ ਇਸ ਦਾਸ ਕਮਿਸ਼ਨ ਦੀ ਰਿਪੋਰਟ ਦੀ ਹਾਲਤ ਹੈ। ਤੁਸਾਂ ਇਸ ਗੱਲ ਦਾ ਕੋਈ ਵਿਚਾਰ ਨਹੀਂ ਕੀਤਾ ਕਿ ਮੁਲਾਜ਼ਮਾਂ ਨੂੰ ਕਿਸ ਹਿਸਾਬ ਨਾਲ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਪੰਜਾਬ ਗੌਰਮੈਂਟ ਨੂੰ ਚਾਹੀਦਾ ਹੈ ਕਿ ਬਜਾਏ ਨਵੀਆਂ ਚੀਜ਼ਾਂ ਪੈਦਾ ਕਰੇ, ਨਵੀਆਂ ਕਮੇਟੀਆਂ ਬਣਾਏ, ਉਸੇ ਦਾਸ ਕਮਿਸ਼ਨ ਦੀਆਂ ਸਫਾਰਸ਼ਾਂ ਪੰਜਾਬ ਵਿਚ ਪੂਰੇ ਤੌਰ ਤੇ ਲਾਗੂ ਕਰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਅਜ ਕਿਹਾ

ਜਾਂਦਾ ਹੈ ਕਿ ਦੇਸ਼ ਦੇ ਵਿਚ ਇੰਟੈਗਰੇਸ਼ਨ ਦੀ ਲੋੜ ਹੈ ਪਰ ਕਿਤਨੀ ਹੈਰਾਨਗੀ ਦੀ ਗਲ ਹੈ ਕਿ ਇਕੋ ਜਗ੍ਹਾ ਉਤੇ ਸੈਂਟਰ ਦੀ ਸਰਕਾਰ ਦੇ ਅਤੇ ਪੰਜਾਬ ਸਰਕਾਰ ਦੇ ਮੁਲਾਜ਼ਮ ਕੰਮ ਕਰਦੇ ਹਨ, ਇਕੋ ਜਿੰਨਾ, ਇਕੋ ਤਰ੍ਹਾਂ ਦਾ ਕੰਮ ਹੁੰਦਾ ਹੈ ਇਕੋ ਦੁਕਾਨ ਤੋਂ ਚੀਜ਼ਾਂ ਲੈਂਦੇ ਹਨ, ਪਰ ਮਹਿਗਾਈ ਅਲਾਊਂਸ ਪੰਜਾਬ ਗੌਰਮੈਂਟ ਦੇ ਮੁਲਾਜ਼ਮਾਂ ਨੂੰ ਸੈਂਟਰਲ ਗੌਰਮੈਂਟ ਦੇ ਮੁਲਾਜ਼ਮਾਂ ਦੇ ਬਰਾਬਰ ਨਹੀਂ ਦਿੱਤਾ ਜਾਂਦਾ। ਨਤੀਜਾ ਕੀ ਹੋਇਆ ਹੈ ? ਪੰਜਾਬ ਗੌਰਮੈਂਟ ਦੇ ਮੁਲਾਜ਼ਮਾਂ ਵਿਚ ਇਕ ਤਰ੍ਹਾਂ ਦਾ ਇਨਫੀਰੀਆਰਿਟੀ ਕੰਪਲੈਕਸ ਆ ਗਿਆ ਹੋਇਆ ਹੈ। ਉਹ ਸਮਝਦੇ ਹਨ ਕਿ ਇਥੇ ਦੋ ਮੁਲਕ ਹਨ, ਇਕ ਸੈਂਟਰ ਦਾ ਹੈ ਤੇ ਦੂਜਾ ਸਟੇਟ ਦਾ। ਇਹ ਇਕ ਬਹੁਤ ਮਾੜੀ ਪੁਜ਼ੀਸ਼ਨ ਹੈ। ਸਾਡੀ ਨੈਸ਼ਨਲ ਇੰਟੈਗਰੇਸ਼ਨ ਵਿਚ ਇਹ ਵੀ ਇਕ ਰੋੜਾ ਹੈ। ਇਸ ਨੂੰ ਦੂਰ ਕਰਨਾ ਜ਼ਰੂਰੀ ਹੈ। ਨਾ ਬਰਾਬਰੀ ਦੀ ਭਾਵਨਾ ਕਿਤੇ ਵੀ ਪੈਦਾ ਨਹੀਂ ਹੋਣ ਦਿੱਤੀ ਜਾਣੀ ਚਾਹੀਦੀ। ਦੋਹਾਂ ਨੂੰ ਇਕੋ ਸਤਾਹ ਤੇ ਤਸੱਵਰ ਕਰਨਾ ਚਾਹੀਦਾ ਹੈ। ਅਗਰ ਦੇਸ਼ ਵਿਚ ਸਰਕਾਰੀ ਮੁਲਾਜ਼ਮਾਂ ਦੀ ਵੀ ਤੁਸੀਂ ਇੰਟੈਗਰੇਸ਼ਨ ਨਹੀਂ ਕਰੋਗੇ ਤਾਂ ਲੋਕਾਂ ਦੀ ਇੰਟੈਗਰੇਸ਼ਨ ਕਿਸ ਮੂੰਹ ਨਾਲ ਕਰ ਸਕੋਗੇ ?

ਫਿਰ, ਡਿਪਟੀ ਸਪੀਕਰ ਸਾਹਿਬਾ, ਹੁਣੇ ਕਿਹਾ ਗਿਆ ਹੈ ਕਿ ਅਸੀਂ ਜੇਲ੍ਹ ਵਾਰਡਰਾਂ ਵੱਲ ਧਿਆਨ ਦਿੱਤਾ ਹੈ, ਟਿਊਬਵੈਲ ਉਪਰੇਟਰਾਂ ਵੱਲ ਧਿਆਨ ਦਿੱਤਾ ਹੈ, ਨਹਿਰੀ ਪਟਵਾਰੀਆਂ ਵਲ ਧਿਆਨ ਦਿੱਤਾ ਹੈ, ਟੀਚਰਜ਼ ਦੀਆਂ ਤਨਖਾਹਾਂ ਵਧਾਣ ਵੱਲ ਧਿਆਨ ਦਿੱਤਾ ਹੈ ਔਰ ਯੂਨੀਵਰਸਟੀ ਦੇ ਐਂਪਲਾਈਜ਼ ਵੱਲ ਧਿਆਨ ਦਿੱਤਾ ਹੈ ਔਰ ਕਲਾਸ ਫੋਰ ਮੁਲਾਜ਼ਮਾਂ ਵੱਲ ਬਹੁਤ ਧਿਆਨ ਦਿੱਤਾ ਹੈ। ਮੈਂ ਤੁਹਾਡੀ ਮਾਰਫਤ ਇਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਦਰੁਸਤ ਨਹੀਂ ਕਿ ਗਵਰਨਮੈਂਟ ਐਪਲਾਈਜ਼ ਨੇ ਆਪਣੀਆਂ ਮੰਗਾਂ ਮੰਨਜ਼ੂਰ ਕਰਾਉਣ ਲਈ ਜਲੂਸ ਕਢੇ, ਜਲਸੇ ਕੀਤੇ ਔਰ ਨਾਅਰੇ ਲਾਏ, ਤਦ ਜਾ ਕੇ ਇਨ੍ਹਾਂ ਨੇ ਉਨ੍ਹਾਂ ਦੀਆਂ ਕੁਝ ਜਾਇਜ਼ ਮੰਗਾਂ ਮੰਨੀਆਂ। ਫਿਰ ਕੀ ਇਹ ਦਰੁਸਤ ਨਹੀਂ ਕਿ ਟੀਚਰਜ਼ ਨੇ ਵੀ, ਆਪਣੀਆਂ ਮੰਗਾਂ ਮਨਾਉਣ ਲਈ ਜਲਸੇ ਕੀਤੇ, ਜਲੂਸ ਕਢੇ ਔਰ ਭੁਖ ਹੜਤਾਲ ਵੀ ਕੀਤੀ ਔਰ ਤੰਗ ਆ ਕੇ ਇਸ ਸਰਕਾਰ ਨੇ ਕੁਝ ਗਲਾਂ ਉਨ੍ਹਾਂ ਦੀਆਂ ਅਖਾਂ ਪੂੰਜਨ ਵਾਲੀਆਂ ਕੀਤੀਆਂ ਹਨ। ਇਹ ਠੀਕ ਹੈ ਕਿ ਜੇਲ੍ਹ ਵਾਰਡਰਾਂ ਦੀ ਤਨਖਾਹ ਵਧਾਣ ਵਿਚ ਚੰਗਾ ਐਟੀਚਿਊਡ ਲਿਆ ਹੈ ਪਰ ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਕੀ ਅੰਗਰੇਜ਼ਾਂ ਦੇ ਰਾਜ ਵਿਚ ਹਮੇਸ਼ਾ ਪੁਲਿਸ ਦੇ ਸਿਪਾਹੀਆਂ ਤੇ ਜੇਲ੍ਹ ਵਾਰਡਰਾਂ ਦੀਆਂ ਤਨਖਾਹਾਂ ਬਰਾਬਰ ਨਹੀਂ ਸੀ ਹੁੰਦੀਆਂ। ਜੇਕਰ ਹੁੰਦੀਆਂ ਸਨ ਤਾਂ ਇਨ੍ਹਾਂ ਨੇ ਜਦੋਂ ਪੁਲਿਸ ਕਮੀਸ਼ਨ ਦੀ ਰੀਪੋਰਟ ਤੇ ਸਿਪਾਹੀਆਂ ਦੇ ਗਰੇਡ ਵਧਾ ਦਿੱਤੇ ਸੀ ਤਾਂ ਉਨ੍ਹਾਂ ਦੇ ਨਾਲ ਹੀ ਜੇਲ੍ਹ ਵਾਰਡਰਾਂ ਦੇ ਗਰੇਡ ਇਨ੍ਹਾਂ ਨੇ ਕਿਉਂ ਨਹੀਂ ਵਧਾਏ ਸਨ ? ਉਨ੍ਹਾਂ ਦੇ ਗਰੇਡ ਤਾਂ ਇਨ੍ਹਾਂ ਨੂੰ ਪਹਿਲੇ ਸਿਪਾਹੀਆਂ ਦੇ ਗਰੇਡ ਦੇ ਨਾਲ ਹੀ ਵਧਾਉਣੇ ਚਾਹੀਦੇ ਸਨ। ਇਸੇ ਤਰ੍ਹਾਂ ਨਹਿਰ ਦੇ ਪਟਵਾਰੀਆਂ ਔਰ ਮਾਲ ਦੇ ਪਟਵਾਰੀਆਂ ਦੀ ਗੱਲ ਹੈ। ਜੇ ਪਹਿਲੇ ਮਾਲ ਦੇ ਪਟਵਾਰੀਆਂ ਨੇ ਗਰੇਡ ਵਧਾਉਣ ਲਈ ਕਿਹਾ ਤਾਂ ਉਨ੍ਹਾਂ ਦੇ ਗਰੇਡ ਨਾ ਵਧਾਏ ਗਏ। ਫਿਰ ਉਨ੍ਹਾਂ ਨੇ ਹੜਤਾਲ ਕੀਤੀ, ਐਜੀਟੇਸ਼ਨ ਕੀਤੀ ਤਾਂ ਇਨ੍ਹਾਂ ਨੇ ਉਨ੍ਹਾਂ ਦੇ ਗਰੇਡ ਤਾਂ ਵਧਾ ਦਿੱਤੇ ਪਰ ਨਹਿਰ ਦੇ ਪਟਵਾਰੀਆਂ ਦੇ ਗਰੇਡ ਨਾ ਵਧਾਏ। ਕੀ ਉਨ੍ਹਾਂ ਦੇ ਗਰੇਡ ਵੀ ਮਾਲ ਪਟਵਾਰੀਆਂ ਦੇ ਗਰੇਡ ਵਧਾਉਣ ਸਮੇਂ ਨਹੀਂ ਵਧਾਏ ਜਾਣੇ ਚਾਹੀਦੇ ਸਨ ? ਪਹਿਲੇ ਇਹ ਲਾਪਰਵਾਹੀ ਕਰਦੇ ਹਨ ਔਰ ਜਿਸ ਵੇਲੇ ਐਜੀਟੇਸ਼ਨ ਸ਼ੁਰੂ ਹੋ ਜਾਂਦੀ ਹੈ ਤਾਂ ਇਹ ਗਰੇਡ ਵਧਾਉਣੇ ਮੰਨ ਲੈਂਦੇ ਹਨ ਔਰ ਫਿਰ ਕਹਿੰਦੇ ਹਨ ਕਿ ਅਸੀਂ ਇਹ ਕਰ ਦਿੱਤਾ ਹੈ ਜਾਂ ਅਸੀਂ ਇਹ ਕਰ ਰਹੇ ਹਾਂ, ਉਹ ਕਰ ਰਹੇ ਹਾਂ। ਇਸੇ ਤਰ੍ਹਾਂ ਮੇਲ ਨਰਸਾਂ ਤੇ ਫੀਮੇਲ ਨਰਸਾਂ ਦਾ ਕੇਸ ਹੈ। ਮੇਲ ਨਰਸਾਂ ਦਾ ਦੂਜੀਆਂ ਨਰਸਾਂ ਨਾਲੋਂ ਇਨ੍ਹਾਂ ਨੇ ਘੱਟ ਗਰੇਡ ਰਖਿਆ ਹੋਇਆ ਹੈ। ਮੈਂ ਪੁਛਦਾ ਹਾਂ ਕਿ ਮੇਲ ਨਰਸਾਂ ਦਾ ਕੀ ਕਸੂਰ ਹੈ। ਉਨ੍ਹਾਂ ਦੀ ਜਦ ਡਿਊਟੀ ਵੀ ਉਹ ਹੁੰਦੀ ਹੈ ਬਲਕਿ ਉਨ੍ਹਾਂ ਨਾਲੋਂ ਵੀ ਸਖਤ ਹੁੰਦੀ ਹੈ, ਜਦ ਕਿਤੇ ਫਲੱਡ ਆ ਜਾਣ ਜਾਂ ਹੋਰ ਕੋਈ ਗੱਲ ਹੋ ਜਾਵੇ ਔਰ ਉਥੇ ਕਿਸੇ ਨਰਸ ਨੂੰ ਭੇਜਣਾ ਹੋਵੇ ਤਾਂ ਸਿਰਫ ਮੇਲ ਨਰਸ ਨੂੰ ਹੀ ਭੇਜਿਆ ਜਾਂਦਾ ਹੈ ਔਰ

[ਸਰਦਾਰ ਕੁਲਬੀਰ ਸਿੰਘ]

ਇਹ ਕਹਿ ਕੇ ਭੇਜਿਆ ਜਾਂਦਾ ਹੈ ਕਿ ਆਦਮੀ ਤਾਂ ਔਖ ਸੌਖ ਸਹਿ ਲਵੇਗਾ, ਔਰਤ ਨਹੀਂ ਸਹਿ ਸਕੇਗੀ' ਇਸ ਕਰਕੇ ਮੇਲ ਨਰਸ ਨੂੰ ਹੀ ਇਹੋ ਜਿਹੇ ਔਖੇ ਮੌਕੇ ਤੇ ਭੇਜਿਆ ਜਾਂਦਾ ਹੈ। ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਉਨ੍ਹਾਂ ਦਾ ਘੱਟ ਗਰੇਡ ਰੱਖਣ ਵਿਚ ਕੀ ਜਸਟੀਫਿਕੇਸ਼ਨ ਹੈ ? ਹਾਲਾਂਕਿ ਸਰਦਾਰ ਦਰਬਾਰਾ ਸਿੰਘ ਨੇ ਪਿੱਛੇ ਜਿਹੇ ਕਿਹਾ ਵੀ ਸੀ ਕਿ ਅਸੀਂ ਉਨ੍ਹਾਂ ਦਾ ਇਕੋ ਗਰੇਡ ਕਰ ਰਹੇ ਹਾਂ ਪਰ ਇਸ ਬਜਟ ਨੂੰ ਦੇਖ ਕੇ ਪਤਾ ਲਗਦਾ ਹੈ ਕਿ ਹਾਲੇ ਵੀ ਇਨ੍ਹਾਂ ਨੇ ਕੁਝ ਨਹੀਂ ਕੀਤਾ।

ਇਕ ਗੱਲ ਸੇਲਜ਼ ਟੈਕਸ ਬਾਰੇ ਕਹਿਣੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਹ ਸੇਲਜ਼ ਟੈਕਸ ਦੇ ਸਾਰੇ ਸਿਲਸਿਲੇ ਨੂੰ ਰੈਸ਼ਨੇਲਾਈਜ਼ ਕਰ ਰਹੇ ਹਨ। ਇਸ ਸਿਲਸਿਲੇ ਵਿਚ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਕਈ ਚੀਜ਼ਾਂ ਤੇ ਸਾਡੀ ਸਟੇਟ ਵਿਚ ਸੇਲਜ਼ ਟੈਕਸ ਦਾ ਰੇਟ ਵੱਧ ਹੈ ਪਰ ਨਾਲ ਦੀਆਂ ਸਟੇਟਸ ਵਿਚ ਘੱਟ ਹੈ। ਇਸ ਦੇ ਨਤੀਜੇ ਦੇ ਤੌਰ ਤੇ ਉਹ ਚੀਜ਼ਾਂ ਸਾਡੇ ਸੂਬੇ ਵਿਚ ਤਿਆਰ ਹੋ ਕੇ ਮਹਿੰਗੀਆਂ ਵਿਕਦੀਆਂ ਹਨ, ਹਾਲਾਂਕਿ ਨਾਲ ਦੇ ਸੂਬਿਆਂ ਵਿਚ ਸੇਲਜ਼ ਟੈਕਸ ਦਾ ਖਰਚ ਘੱਟ ਹੋਣ ਕਰਕੇ ਉਥੇ ਉਹ ਸਸਤੀਆਂ ਵਿਕਦੀਆਂ ਹਨ ਔਰ ਇਸ ਨਤੀਜੇ ਵਜੋਂ ਸਾਡੇ ਸੂਬੇ ਦੀ ਇੰਡਸਟਰੀ ਨੂੰ ਧੱਕਾ ਲਗਦਾ ਹੈ। ਇਥੇ ਔਰ ਨਾਲ ਦੀਆਂ ਸਟੇਟਸ ਵਿਚ ਇਕੋ ਜਿਹਾ ਰੇਟ ਨਾ ਰਖ ਕੇ ਇਹ ਲੋਕਾਂ ਨੂੰ ਕਰੈਕਟਰ ਅਸੈਸੀਨੇਸ਼ਨ ਲਈ ਮਜਬੂਰ ਕਰਦੇ ਹਨ———

(ਚੌਧਰੀ ਸੁੰਦਰ ਸਿੰਘ ਚੀਫ ਮਨਿਸਟਰ ਦੀ ਥਾਂ ਤੇ ਜਾ ਬੈਠੇ)।

**श्री सुरेन्द्र नाथ गौतम :** आन ऐ प्वायंट, आफ आर्डर, मैडम। क्या चौधरी सुन्दर सिंह की डिप्टी मिनिस्टर से प्रोमोशन हो गई है और वह चीफ मिनिस्टर हो गए हैं जो यह उन की सीट पर बैठे हैं ?

**ਡਿਪਟੀ ਸਪੀਕਰ :** ਤੁਹਾਡੀ ਦੁਆ ਨਾਲ ਇਹ ਹੋ ਹੀ ਜਾਣਗੇ। (With your good wishes he may become Chief Minister some day.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੈਂ ਇਸ ਬਾਰੇ ਆਪ ਦੀ ਰੂਲਿੰਗ ਚਾਹੁੰਦਾ ਹਾਂ ਕਿ ਵਿੱਤ ਮੰਤਰੀ, ਜਿਨ੍ਹਾਂ ਨੇ ਇਥੇ ਬਜਟ ਪੇਸ਼ ਕੀਤਾ ਹੈ ਔਰ ਉਨ੍ਹਾਂ ਦੇ ਅਖਰਾਂ ਉਤੇ ਇਥੇ ਬਹਿਸ ਹੋ ਰਹੀ ਹੈ, ਕੀ ਉਨ੍ਹਾਂ ਲਈ ਇਹ ਆਬਲੀਗੇਟਰੀ ਨਹੀਂ ਹੈ ਕਿ ਉਹ ਇਥੇ ਆਕੇ ਬਹਿਸ ਨੂੰ ਸੁਣਨ ?

**ਡਿਪਟੀ ਸਪੀਕਰ :** ਮੇਰੀ ਰੂਲਿੰਗ ਸਪਸ਼ਟ ਹੈ ਕਿ ਵਿਤ ਮੰਤਰੀ ਨੂੰ ਇਥੇ ਬੈਠਣਾ ਚਾਹੀਦਾ ਹੈ ਬਲਕਿ ਬਾਕੀ ਦੇ ਮੰਤਰੀਆਂ ਨੂੰ ਵੀ ਬੈਠਣਾ ਚਾਹੀਦਾ ਹੈ। ਉਨ੍ਹਾਂ ਦਾ ਇਥੋਂ ਗੈਰ ਹਾਜ਼ਰ ਰਹਿਣਾ ਮੈਂ ਹਾਉਸ ਦੀ ਡਿਸਰਿਸਪੈਕਟ ਸਮਝਦੀ ਹਾਂ। (My ruling is quite clear that not only the Finance Minister but also the other Ministers should sit here during the discussion. I am further of the view that their absence from the House is tantamount to disrespect of the House.)

**श्री बाबू दयाल शर्मा :** कुछ मन्त्री कौंसिल में बैठे हैं क्योंकि वहां पर भी सैशन चल रहा है।

**उपाध्यक्षा :** उन में से कुछ को यहां पर भी बैठना चाहिये (But out of them some should be present here.)

**ਸਰਦਾਰ ਜਸਦੇਵ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬਾ, ਇਥੇ ਕੋਰਮ ਨਹੀਂ ਹੈ।

**(मैम्बरों की गिनती की गई)**

**उपाध्यक्षा :** कोरम पूरा है । आप बोलिये जी । (The House is in quorum.The hon. Member Sardar Kulbir Singh may please continue his speech.)

**ਸਰਦਾਰ ਕੁਲਬੀਰ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਬਹੁਤ ਸਾਰੇ ਆਈਟਮਜ਼ ਐਸੇ ਹਨ ਜਿਨ੍ਹਾਂ ਤੇ ਗੁਆਂਢੀ ਸੂਬਿਆਂ ਵਿਚ ਸੇਲਜ਼ ਟੈਕਸ ਨਹੀਂ ਲਗਾ ਹੋਇਆ ਜਾਂ ਜੇ ਲਗਾ ਹੋਇਆ ਹੈ ਤਾਂ ਘੱਟ ਲਗਾ ਹੋਇਆ ਹੈ ਔਰ ਉਨ੍ਹਾਂ ਚੀਜ਼ਾਂ ਤੇ ਇਥੇ ਜ਼ਿਆਦਾ ਸੇਲਜ਼ ਟੈਕਸ ਲਗਾ ਹੋਇਆ ਹੈ। ਸਾਨੂੰ ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਜੇਕਰ ਅਸੀਂ ਉਨ੍ਹਾਂ ਤੇ ਇਸ ਤਰ੍ਹਾਂ ਸੇਲਜ਼ ਟੈਕਸ ਲਗਾਈ ਰਖਾਂਗੇ ਤਾਂ ਉਹ ਚੀਜ਼ਾਂ ਸਾਨੂੰ ਮਹਿੰਗੀਆਂ ਪੈਣਗੀਆਂ ਔਰ ਉਹ ਬਾਹਰ ਜਾ ਕੇ ਨਹੀਂ ਵਿਕ ਸਕਣ ਗੀਆਂ ਕਿਉਂਕਿ ਉਹੋ ਚੀਜ਼ਾਂ ਉਥੇ ਸੇਲਜ ਟੈਕਸ ਨਾ ਹੋਣ ਕਰ ਕੇ ਸਸਤੀਆਂ ਹੋਣ ਗੀਆਂ। ਇਸ ਲਈ ਇਨ੍ਹਾਂ ਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਚੀਜ਼ਾਂ ਤੇ ਸੇਲ ਟੈਕਸ ਨਾ ਲਗਾਣ। ਡਿਪਟੀ ਸਪੀਕਰ ਸਾਹਿਬਾ, ਸੇਲਜ਼ ਟੈਕਸ ਤੋਂ 17 ਕਰੋੜ ਰੁਪਏ ਦੀ ਸਰਕਾਰ ਨੂੰ ਆਮਦਨੀ ਹੈ, ਜੇਕਰ ਇਹ ਐਟ ਸੋਰਸ ਲਗਾ ਕੇ ਆਪਣੀ ਆਮਦਨੀ ਵਧਾ ਲਏ ਤਾਂ ਇਕ ਤਾਂ ਇਸ ਨੂੰ ਜਿਹੜਾ ਰੁਪਿਆ ਇਸ ਟੈਕਸ ਨੂੰ ਵਸੂਲ ਕਰਨ ਤੇ ਖਰਚ ਕਰਨਾ ਪੈਂਦਾ ਹੈ, ਉਸ ਵਿਚ ਕਾਫੀ ਬਚਤ ਹੋ ਜਾਵੇਗੀ। ਦੂਜਾ ਇਸ ਨੂੰ ਉਹ ਟੈਕਸ ਲਗਾਣ ਦੀ ਲੋੜ ਨਹੀਂ ਰਹੇਗੀ ਜਿਨ੍ਹਾਂ ਟੈਕਸਾਂ ਤੋਂ ਇਸ ਨੂੰ ਆਮਦਨੀ ਤਾਂ ਬਹੁਤ ਥੋੜੀ ਹੈ ਪਰ ਉਨ੍ਹਾਂ ਦੀ ਵਸੂਲੀ ਲਈ ਇਸ ਨੂੰ ਕਾਫੀ ਅਮਲਾ ਫੈਲਾ ਰਖਣਾ ਪੈਂਦਾ ਹੈ ਔਰ ਉਸ ਤੇ ਖਰਚ ਕਰਨਾ ਪੈਂਦਾ ਹੈ। ਮਿਸਾਲ ਦੇ ਤੌਰ ਤੇ ਪਰਾਪਰਟੀ ਟੈਕਸ ਤੋਂ ਕੁਲ ਆਮਦਨ ਇਕ ਕਰੋੜ 34 ਲਖ ਰੁਪਏ ਹੁੰਦੀ ਹੈ ਔਰ ਇਕ ਹੋਰ ਟੈਕਸ ਤੋਂ 38 ਜਾਂ 39 ਲਖ ਹੁੰਦੀ ਹੈ ਜਿਨ੍ਹਾਂ ਦੇ ਕੋਲੈਕਟ ਕਰਨ ਤੇ ਇਸ ਨੂੰ ਕਾਫੀ ਜ਼ਿਆਦਾ ਖਰਚ ਕਰਨਾ ਪੈਂਦਾ ਹੈ। ਇਹੋ ਜਿਹੇ ਟੈਕਸ ਇਨ੍ਹਾਂ ਨੂੰ ਹਟਾ ਦੇਣੇ ਚਾਹੀਦੇ ਹਨ।

**ਵਿੱਤ ਮੰਤਰੀ :** ਜੇ ਤੁਸੀਂ ਇਹ ਘਾਟਾ ਪੂਰਾ ਕਰ ਦਿਓ ਤਾਂ ਅਸੀਂ ਇਨ੍ਹਾਂ ਟੈਕਸਾਂ ਨੂੰ ਹਟਾ ਦੇਣ ਵਾਸਤੇ ਤਿਆਰ ਹੋ ਜਾਵਾਂਗੇ।

**ਸਰਦਾਰ ਕੁਲਬੀਰ ਸਿੰਘ :** ਜੇਕਰ ਤੁਸੀਂ ਇਹ ਘਾਟਾ ਪੂਰਾ ਕਰਨਾ ਚਾਹੋ ਤਾਂ ਤੁਸੀਂ ਕਰ ਸਕਦੇ ਹੋ ਮੈਂ ਤੁਹਾਨੂੰ ਦਸਦਾ ਹਾਂ ਕਿ ਤਹਿਸੀਲ ਫਿਰੋਜ਼ਪੁਰ ਵਿਚ ਤੁਹਾਡਾ 17 ਲਖ ਰੁਪਿਆ ਤਕਾਵੀ ਲੋਨਜ਼ ਵਿਚ ਫਸਿਆ ਹੋਇਆ ਹੈ। ਕਈ ਐਸੇ ਆਦਮੀਆਂ ਨੂੰ ਉਥੇ ਤਕਾਵੀਆਂ ਦਿੱਤੀਆਂ ਗਈਆਂ ਹੋਈਆਂ ਨੇ ਜਿਨ੍ਹਾਂ ਦੇ ਨਾਂ ਤੇ ਕੋਈ ਜ਼ਮੀਨ ਨਹੀਂ ਸੀ। ਉਥੇ ਲੋਕਾਂ ਨੇ ਆਪਣੇ ਮੁਨਸ਼ੀਆਂ ਦੇ ਨਾਂ ਤੇ ਪਟਵਾਰੀਆਂ ਨਾਲ ਮਿਲ ਕੇ ਕਰਜ਼ੇ ਲੈ ਲਏ ਹੋਏ ਨੇ ਔਰ ਜਿਸ ਵੇਲੇ ਉਨ੍ਹਾਂ ਦੀ ਵਸੂਲੀ ਦਾ ਸਵਾਲ ਆਉਂਦਾ ਹੈ ਤਾਂ ਉਹ ਆਦਮੀ ਲਭਦੇ ਵੀ ਨਹੀਂ। ਇਸੇ ਤਰ੍ਹਾਂ ਬਾਕੀ ਤਹਿਸੀਲਾਂ ਦਾ ਹਾਲ ਹੈ। ਬੰਜਰ ਜ਼ਮੀਨਾਂ ਦੀ ਜਿਹੜੀ ਅਲਾਟਮੈਂਟ ਉਥੇ ਕੀਤੀ ਗਈ ਸੀ, ਜਿਨ੍ਹਾਂ ਆਦਮੀਆਂ ਦੇ ਨਾਂ ਤੇ ਕੀਤੀ ਗਈ ਸੀ ਉਹ ਆਦਮੀ ਵੀ ਉਥੇ ਨਹੀਂ ਲਭਦੇ। ਜਿਸ ਵੇਲੇ ਉਹ ਅਲਾਟਮੈਂਟ ਕੀਤੀ ਗਈ ਸੀ, ਤਾਂ ਜਿਨ੍ਹਾਂ ਆਦਮੀਆਂ ਨੂੰ ਉਹਨੂੰ ਕੀਤੀ ਗਈ ਸੀ, ਉਸ ਵੇਲੇ ਉਨ੍ਹਾਂ ਦਾ ਥਹੁ ਟਿਕਾਣਾ ਨਹੀਂ ਪੁਛਿਆ ਗਿਆ। ਕਿਹੜੇ ਆਦਮੀ ਨੂੰ ਕੀਤੀ ਗਈ ਹੈ, ਇਸ ਬਾਰੇ ਕੋਈ ਪਤਾ ਕਰਨ ਵਾਲਾ ਵੀ ਨਹੀਂ ਹੈ। ਇਸ ਕਰਕੇ ਸਰਕਾਰ ਦੇ ਤਕਾਵੀਆਂ ਦੇ ਰੁਪਏ ਵਸੂਲ ਨਹੀਂ ਹੋ ਰਹੇ ਔਰ ਇਹ ਨਵੇਂ ਟੈਕਸ ਲਗਾ ਦਿੰਦੀ ਹੈ। (ਘੰਟੀ ਦੀ ਅਵਾਜ਼) ਥੋੜਾ ਟਾਈਮ ਹੋਰ ਦੇ ਦਿਉ।

ਇਸ ਦੇ ਅਲਾਵਾ ਇਕ ਹੋਰ ਮਸਲੇ ਵੱਲ ਸਰਕਾਰ ਦੀ ਤਵਜੋਂ ਦਿਲਾਉਣਾ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਸਰਕਾਰ ਨੇ ਕੁਝ ਪੁਲਿਟੀਕਲ ਸਫਰਰਜ਼ ਨੂੰ ਹਿਸਾਰ ਵਿਚ ਜ਼ਮੀਨ ਅਲਾਟ ਕੀਤੀ ਹੋਈ ਹੈ। ਕਈ ਸਾਲ ਹੋ ਗਏ ਨੇ ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ। ਜਿਹੜਾ ਪਾਣੀ ਵਾਰਾ ਬੰਦੀ ਨਾਲ ਉਨ੍ਹਾਂ ਦਾ ਹਕ ਬਣਦਾ ਹੈ ਉਹ ਵੀ ਉਨ੍ਹਾਂ ਨੂੰ ਨਹੀਂ ਦਿਤਾ ਜਾਂਦਾ। ਉਸ ਦੀ ਵਜ੍ਹਾ ਇਹ ਹੈ ਕਿ ਨਹਿਰਾਂ ਦੇ ਜੋ ਅਫਸਰ ਹਨ ਉਨ੍ਹਾਂ

[ਸਰਦਾਰ ਕੁਲਬੀਰ ਸਿੰਘ]
ਨੂੰ ਉਨ੍ਹਾਂ ਨਾਲ ਬਿਲਕੁਲ ਹਮਦਰਦੀ ਨਹੀਂ ਹੈ। ਨਾਲੇ ਦੂਜੇ ਪਾਸਿਉਂ ਉਨ੍ਹਾਂ ਨੂੰ ਕੁਝ ਮਿਲ ਵੀ ਜਾਂਦਾ ਹੈ। ਇਸ ਲਈ ਇਨ੍ਹਾਂ ਨੂੰ ਪਾਣੀ ਨਹੀਂ ਦਿਤਾ ਜਾਂਦਾ। ਇਨ੍ਹਾਂ ਲੋਕਾਂ ਕੋਲ ਥੋੜੀ ਥੋੜੀ ਜ਼ਮੀਨ ਹੈ ਅਤੇ ਜੇ ਇਨ੍ਹਾਂ ਨੂੰ ਥੋੜਾ ਪਾਣੀ ਦਿਤਾ ਜਾਵੇ ਤਾਂ ਇਨ੍ਹਾਂ ਦਾ ਗੁਜ਼ਾਰਾ ਨਹੀਂ ਚਲ ਸਕਦਾ। ਬਹੁਤੀ ਜ਼ਮੀਨ ਵਾਲੇ ਨੂੰ ਅਗਰ ਪਾਣੀ ਕੁਝ ਘੱਟ ਵੀ ਮਿਲ ਜਾਵੇ ਤਾਂ ਉਸ ਦਾ ਗੁਜ਼ਾਰਾ ਹੋ ਜਾਂਦਾ ਹੈ। ਫਿਰ ਬਾਗਾਤ ਲਈ ਸਾਰੇ ਪੰਜਾਬ ਵਿਚ ਪਾਣੀ ਦਿਤਾ ਜਾਂਦਾ ਹੈ ਪਰ ਉਨ੍ਹਾਂ ਲੋਕਾਂ ਨੂੰ ਬਾਗਾਤ ਲਈ ਵੀ ਪਾਣੀ ਨਹੀਂ ਦਿਤਾ ਜਾ ਰਿਹਾ, ਮਕਾਨ ਨਹੀਂ ਦਿਤੇ, ਸਕੂਲ ਵੀ ਨਹੀਂ ਉਨ੍ਹਾਂ ਦੇ ਬਚਿਆਂ ਲਈ। ਜੇ ਅਫਸਰ ਫੀ ਪੁਲੀਟੀਕਲ ਸਫਰਰਜ਼ ਦੇ ਖਿਲਾਫ ਹੋਣ ਤਾਂ ਇਸ ਤੋਂ ਵਧ ਅਫਸੋਸਨਾਕ ਗਲ ਕੀ ਹੋ ਸਕਦੀ ਹੈ ? ਜੇ ਕਿਤੇ ਰਸਤਾ ਕਢਣਾ ਹੋਵੇ ਤਾਂ ਜਾਣ ਬੁਝ ਕੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਇਹ ਇਸ ਤਰ੍ਹਾਂ ਕਢਿਆ ਜਾਵੇ ਕਿ ਉਨ੍ਹਾਂ ਦੀਆਂ ਜ਼ਮੀਨਾਂ ਵਿਚੋਂ ਨਿਕਲੇ। ਮੈਂ ਸਰਕਾਰ ਦਾ ਧਿਆਨ ਸ਼੍ਰੀ ਲਧਾ ਰਾਮ ਦੇ ਕੇਸ ਵਲ ਦਿਵਾਉਣਾ ਚਾਹੁੰਦਾ ਹਾਂ ਜੋ 'ਸਵਰਾਜ' ਅਖਬਾਰ ਦੇ ਐਡੀਟਰ ਸਨ। ਇਕ ਵਿਧਰੋ ਪੂਰਨ ਲੇਖ ਲਿਖਣ ਤੇ ਉਨ੍ਹਾਂ ਨੂੰ 1910 ਵਿਚ ਤਿੰਨ ਧਾਰਾਂ ਦੇ ਤਹਿਤ ਦਸ-ਦਸ ਸਾਲਾਂ ਦੀ ਸਜ਼ਾ ਹੋਈ। ਇਹ 30 ਸਾਲ ਦੀ ਸਜ਼ਾ ਦੇ ਕੇ ਅੰਡੇਮਾਨ ਭੇਜ ਦਿਤੇ ਗਏ। ਉਹ ਲਿਖਦੇ ਹਨ ਕਿ ਦੇਸ਼ ਆਜ਼ਾਦ ਹੋਇਆ ਤਾਂ ਅਸੀਂ ਇੱਧਰ ਆਏ ਤਾਂ ਜਿਥੇ ਵੀ ਗਏ ਹਾਂ ਸਾਡੀ ਮੁਲਾਕਾਤ ਤਿਰਸਕਾਰ ਭਰੇ ਚਿਹਰੇਆਂ ਨਾਲ ਹੀ ਹੋਈ ਹੈ। ਉਨ੍ਹਾਂ ਨੇ ਯੂ. ਪੀ. ਸੈਕਰੇਟੇਰੀਏਟ ਵਿਚ ਆਪਣੇ ਨਾਲ ਭੈੜੇ ਸਲੂਕ ਦਾ ਵਰਨਣ ਕੀਤਾ ਹੈ। ਉਹ ਕਹਿੰਦੇ ਹਨ ਕਿ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਮੈਂ ਕੇਸ ਦਸਿਆ ਤਾਂ ਬਿਨਾ ਕਿਸੇ ਕਿਸਮ ਦਾ ਵਿਚਾਰ ਕੀਤੇ ਉਥੇ ਦੇ ਚੀਫ ਸੈਕਰੇਟਰੀ ਨੇ ਕਹਿ ਦਿਤਾ ਕਿ ਇਹ ਤਾਂ ਪੁਲੀਟੀਕਲ ਕੇਸ ਹੀ ਨਹੀਂ ਹੈ, ਬਜਾਏ ਇਸ ਦੇ ਕਿ ਉਨ੍ਹਾਂ ਦੀ ਬੁਜ਼ੁਰਗੀ ਦਾ, ਉਨ੍ਹਾਂ ਦੀ ਕੁਰਬਾਨੀ ਦਾ ਕੋਈ ਖਿਆਲ ਕਰਦਾ। ਉਹ ਲਿਖਦੇ ਹਨ ਕਿ ਮੈਂ ਤਾਂ ਏਰਾਦਾ ਹੀ ਕਰ ਲਿਆ ਕਿ ਇਸ ਸਰਕਾਰ ਤੋਂ ਕੁਝ ਨਹੀਂ ਮੰਗਣਾ 'ਪਰੰਤੂ ਸ਼੍ਰੀ ਬਨਾਰਸੀ ਦਾਸ ਚਤੁਰਵੇਦੀ ਨੇ ਮਾਮਲਾ ਉਠਾ ਦੀਆਂ ਔਰ ਪੰਜਾਬ ਸਰਕਾਰ ਨੇ ਮੇਰੇ ਲੀਏ ਮਾਮੂਲੀ ਸੀ ਪੈਨਸ਼ਨ ਨਿਰਧਾਰਿਤ ਕਰ ਦੀ। ਇਸ ਪੈਨਸ਼ਨ ਕਾ ਕਿਆ ਪਰੀਨਾਮ ਹੂਆਂ, ਵਹਿ ਭੀ ਸੁਣ ਲੀਜੀਏ। ਇਹ ਪੈਨਸ਼ਨ ਬੀਚ ਮੇਂ ਕਈ ਵਰਸ਼ ਤਕ ਬੰਦ ਭੀ ਰਹੀ। ਅੰਤਤਾ ਸ਼੍ਰੀ ਚਤੁਰਵੇਦੀ ਨੇ ਪੁਨਰ ਯੇਹ ਮਾਮਲਾ ਉਠਾਇਆ ਤੋਂ ਪੁਨਰ ਜਾਰੀ ਹੁਈ। ਪਰੰਤੂ ਵੋਹ ਕਿਸ ਤਰ੍ਹਾਂ ਮਿਲ ਰਹੀ ਹੈ, ਇਸ ਕਾ ਅਨੁਮਾਨ ਇਸੀ ਬਾਤ ਸੇ ਲਗਾਇਆ ਜਾ ਸਕਤਾ ਹੈ ਕਿ ਜੁਲਾਈ, ਅਗਸਤ ਔਰ ਸਤੰਬਰ, 1964 ਕੀ ਛਮਾਹੀ ਪੈਨਸ਼ਨ ਚੰਡੀਗੜ੍ਹ ਸੇ ਚਲੀ ਔਰ ਮਾਰਚ ਮੇਂ ਹੀ ਗਾਇਬ ਹੋ ਗਈ। ਕਈ ਮਹੀਨੇ ਪੂਛਤਾਛ ਮੇਂ ਗੁਜ਼ਰ ਗਏ ਔਰ ਆਖਰ ਫਾਕਾਕਸ਼ੀ ਕੀ ਨੌਬਤ ਆ ਗਈ। ਅਬ ਯੇਹ ਫਿਕਰ ਹੈ ਕਿ ਮਰ ਗਿਆ ਤੋਂ ਸ਼ਾਇਦ ਕਫਨ ਭੀ ਨਸੀਬ ਨਾ ਹੋ''।

**ਡਿਪਟੀ ਸਪੀਕਰ :** ਇਸ ਤੋਂ ਬੁਰੀ ਗਲ ਕੀ ਹੋ ਸਕਦੀ ਹੈ। ਪਰ ਹੁਣ ਬਸ ਕਰੋ। (Nothing can be worse than that. The hon. Member may, however, resume his seat now.)

**ਸਰਦਾਰ ਕੁਲਬੀਰ ਸਿੰਘ :** ਮੈਨੂੰ ਦੋ ਮਿਨਟ ਹੋਰ ਦਿਉ। ਏਸੇ ਤਰ੍ਹਾਂ ਇਕ ਹੋਰ ਕੇਸ ਹੈ ਸ਼੍ਰੀ ਵਿਜੇ ਕੁਮਾਰ ਦਾ ਜਿਨ੍ਹਾਂ ਦੇ ਮੁਤਲਿਕ ਸ਼੍ਰੀ ਰਾਮ ਕਿਸ਼ਨ ਜੀ ਨੇ ਹੀ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਚਿਠੀ ਲਿਖੀ ਸੀ ਅਜ ਤੋਂ 6 ਸਾਲ ਪਹਿਲਾਂ, ਕਿ ਉਨ੍ਹਾਂ ਨੂੰ ਜ਼ਮੀਨ ਦਿਤੀ ਜਾਵੇ। ਹੁਣ ਪਿਛਲੇ ਦਿਨੀਂ ਪਬਲਿਕ ਰੀਲੇਸ਼ਨਜ਼ ਡਿਪਾਰਟਮੈਂਟ ਵਿਚ ਰੀਟ੍ਰੈਂਚਮੈਂਟਸ ਰੋਈਆਂ, ਤਾਂ ਉਹ ਵੀ ਰੀਟ੍ਰੈਂਚ ਹੋ ਗਏ। ਹੁਣ ਨਾ ਪੈਨਸ਼ਨ, ਨਾ ਨੌਕਰੀ, ਨਾ ਕੋਈ ਹੋਰ ਵਸੀਲਾ। ਇਹ ਉਹ ਲੋਕ ਨੇ ਜਿਨ੍ਹਾਂ ਨੇ ਤੁਹਾਨੂੰ ਗੱਦੀਆਂ ਤੇ ਬਿਠਾਇਆ ਹੈ, ਉਨ੍ਹਾਂ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ।

**ਡਿਪਟੀ ਸਪੀਕਰ** : ਹੁਣ ਬਸ ਕਰੋ, ਹੋਰਨਾਂ ਨੇ ਵੀ ਬੋਲਣਾ ਹੈ। (The hon. Member should now resume his seat, others also want to speak.)

**ਸਰਦਾਰ ਕੁਲਬੀਰ ਸਿੰਘ** : ਬਹੁਤ ਅੱਛਾ ਜੀ। ਮੈਨੂੰ ਬਹੁਤ ਥੋੜਾ ਵਕਤ ਦਿਤਾ ਹੈ।

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** : (ਲਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬਾ, ਸਭ ਤੋਂ ਪਹਿਲਾਂ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਟਾਈਮ ਦਿਤਾ ਹੈ। ਇਹ ਜੋ ਬਜਟ ਹੈ ਜਿਸ ਤੇ ਸਮੁਚੇ ਤੌਰ ਤੇ ਵਿਚਾਰ ਹੋ ਰਿਹਾ ਹੈ ਇਸ ਵਿਚ ਦੋ ਚੰਗੀਆਂ ਗੱਲਾਂ ਦਾ ਜ਼ਿਕਰ ਹੈ, ਇਕ ਤਾਂ ਖੇਤੀ ਬਾੜੀ ਅਤੇ ਦੂਜੀ ਫੱਲਡ ਕੰਟਰੋਲ ਲਈ ਜੋ ਰਕਮਾਂ ਰਖੀਆਂ ਹਨ। ਮੈਂ ਸਮਝਦਾ ਹਾਂ ਜੇ ਇਹ ਦੋ ਮਸਲੇ ਹਲ ਹੋ ਜਾਣ ਤਾਂ ਪੰਜਾਬ ਅੰਦਰ ਕੋਈ ਤਕਲੀਫ ਨਾ ਰਹੇ। ਇਥੇ ਹਰ ਸਾਲ ਫੱਲਡ ਆਉਂਦੇ ਹਨ ਤੇ ਕਿਸਾਨਾਂ ਦੀ ਖੇਤੀ ਤਬਾਹ ਹੋ ਜਾਂਦੀ ਹੈ ਅਤੇ ਦਿਨ ਬਦਿਨ ਸੂਬੇ ਦੀ ਜ਼ਮੀਨ ਵਿਚ ਥੂਰ ਵਧ ਰਹੀ ਹੈ। ਇਹ ਠੀਕ ਹੈ ਕਿ ਸਰਕਾਰ ਨੇ ਹਾਲਤ ਸੁਧਾਰਨ ਦਾ ਉਪਰਾਲਾ ਕੀਤਾ ਹੈ, ਲੋਕਾਂ ਨੂੰ ਰਿਆਇਤਾਂ ਦਿਤੀਆਂ ਹਨ, ਟਿਊਬਵੈੱਲ ਵਗੈਰਾ ਲਗਾਏ ਹਨ। ਮਗਰ ਇਸ ਦੇ ਬਾਵਜੂਦ ਜਦੋਂ ਅਸੀਂ ਆਪਣੇ ਇਲਾਕੇ ਵਿਚ ਜਾਂਦੇ ਹਾਂ ਤਾਂ ਸੜਕਾਂ ਦੇ ਨੇੜੇ ਦੀ ਬਹੁਤ ਪੈਦਾਵਾਰ ਦੇਣ ਵਾਲੀ ਜ਼ਮੀਨ ਅਜ ਚਮਕਦਾਰ ਸ਼ਕਲ ਦੇ ਰਹੀ ਨਜ਼ਰ ਆਉਂਦੀ ਹੈ, ਜ਼ਮੀਨ ਦਾ ਨਮਕ ਬਾਹਰ ਆ ਰਿਹਾ ਹੈ। ਇਹ ਸੋਨਾ ਦੇਣ ਵਾਲੀ ਜ਼ਮੀਨ ਹੈ। ਸਰਕਾਰ ਨੇ ਕਰਜ਼ੇ ਦਿਤੇ ਹਨ ਅਤੇ ਹੋਰ ਸਹੂਲਤਾਂ ਦਿਤੀਆਂ ਹਨ ਪਰ ਉਨ੍ਹਾਂ ਦਾ ਤਦ ਤਕ ਫਾਇਦਾ ਨਹੀਂ ਹੋਣਾ ਜਦ ਤਕ ਕਿ ਸੇਮ ਦਾ ਮਸਲਾ ਹਲ ਨਹੀਂ ਹੁੰਦਾ। ਮੈਂ ਆਪਣੇ ਜ਼ਿਲ੍ਹੇ ਸੰਗਰੂਰ ਬਾਰੇ ਦਸਦਾ ਹਾਂ ਕਿ ਇਹ ਜ਼ਿਲ੍ਹਾ ਫਲੱਡ ਦੇ ਲਿਹਾਜ਼ ਨਾਲ ਦੂਜੇ ਨੰਬਰ ਤੇ ਆਇਆ ਹੈ। ਪਹਿਲੇ ਨੰਬਰ ਤੇ ਜ਼ਿਲ੍ਹਾ ਰੋਹਤਕ ਹੈ। ਮੇਰੇ ਜ਼ਿਲ੍ਹੇ ਵਿਚ ਸੇਮ ਨਾਲੀਆਂ ਖੋਦਣ ਦੇ ਉਪਰਾਲੇ ਕੀਤੇ ਗਏ ਹਨ ਪਰ ਸਭ ਕੁਝ ਕਰਨ ਦੇ ਬਾਵਜੂਦ 10—12 ਸਾਲਾਂ ਤੋਂ ਮਤਵਾਤਰ ਲੋਕਾਂ ਦੀਆਂ ਫਸਲਾਂ ਤਬਾਹ ਹੋ ਰਹੀਆਂ ਹਨ। ਉਥੇ ਜੋ ਗਰੀਬ ਹਰੀਜਨ, ਕਿਸਾਨਾਂ ਦੇ ਨਾਲ ਸਾਂਝੀ ਹਨ ਉਨ੍ਹਾਂ ਦੀ ਹਾਲਤ ਦੇਖੀ ਨਹੀਂ ਜਾਂਦੀ। ਚੀਜ਼ਾਂ ਬਹੁਤ ਮਹਿੰਗੀਆਂ ਹਨ। ਉਸ ਗਰੀਬ ਨੂੰ ਜੋ ਸੀਰੀ ਹੁੰਦਾ ਹੈ ਫਸਲ ਤੋਂ ਕੁਝ ਹਿੱਸਾ ਮਿਲਣ ਦੀ ਉਮੀਦ ਹੁੰਦੀ ਹੈ ਪਰ ਸਾਉਣੀ ਦੇ ਤਿਆਰ ਹੋਣ ਤੇ ਭਾਰੀ ਫਲੱਡ ਆਉਂਦਾ ਹੈ ਜਿਸ ਨਾਲ ਜ਼ਿਮੀਂਦਾਰ ਦੀ ਫਸਲ ਮਾਰੀ ਜਾਂਦੀ ਹੈ ਅਤੇ ਨਾਲ ਹੀ ਹਰੀਜਨ ਸੀਰੀ ਦੀ ਫਸਲ ਵੀ ਤਬਾਹ ਹੋ ਜਾਂਦੀ ਹੈ। ਇਨ੍ਹਾਂ ਹਰੀਜਨਾਂ ਦੀ ਹਾਲਤ ਦਿਨਬਦਿਨ ਗਿਰਦੀ ਜਾ ਰਹੀ ਹੈ। ਫਸਲ ਪੱਲੇ ਨਹੀਂ ਪੈਂਦੀ, ਉਧਾਰ ਕੋਈ ਦਿੰਦਾ ਨਹੀਂ। ਸਰਕਾਰ ਕੁਝ ਕੋਸ਼ਿਸ਼ ਕਰਦੀ ਹੈ ਦਾਣੇ ਦੀ ਕਿੱਲਤ ਦੇ ਦਿਨਾਂ ਵਿਚ ਪਰ ਉਸ ਨਾਲ ਉਨ੍ਹਾਂ ਦਾ ਕੁਝ ਨਹੀਂ ਬਣਦਾ। ਡਿਪਟੀ ਸਪੀਕਰ ਸਾਹਿਬਾ ਸਾਡੇ ਜ਼ਿਲ੍ਹੇ ਦੇ ਦੋ ਹਿੱਸੇ ਹਨ ਇਕ ਹਿੰਦੀ ਬੋਲਣ ਵਾਲੇ ਤੇ ਦੂਜੇ ਪੰਜਾਬੀ ਬੋਲਣ ਵਾਲੇ ਇਲਾਕੇ। ਹਾਲਤ ਇਹ ਹੈ ਕਿ ਜੇ ਬਾਰਸ਼ ਹੋਵੇ ਤਾਂ ਪੰਜਾਬੀ ਬੋਲੀ ਦਾ ਇਲਾਕਾ ਡੁਬ ਜਾਂਦਾ ਹੈ ਤੇ ਜੇ ਬਾਰਸ਼ ਨਾ ਹੋਵੇ ਤਾਂ ਹਿੰਦੀ ਬੋਲਣ ਵਾਲਾ ਇਲਾਕਾ ਮਰ ਜਾਂਦਾ ਹੈ। ਮੈਨੂੰ ਇਕ ਕਹਾਵਤ ਯਾਦ ਆ ਗਈ। ਕਿਸੇ ਜ਼ਨਾਨੀ ਦੀਆਂ ਦੋ ਧੀਆਂ ਸਨ। ਇਕ ਨੇ ਆਪਣੀ ਆਵੀ ਲਾਈ ਹੋਈ ਸੀ ਤੇ ਦੂਜੀ ਨੇ ਮੱਕੀ ਬੀਜੀ ਹੋਈ ਸੀ। ਜੇ ਬਦਲ ਆਵੇ ਤਾਂ ਆਵੀ ਵਾਲੀ ਕੁੜੀ ਮਰਦੀ ਸੀ, ਉਸ ਦੀ ਆਵੀ ਖਰਾਬ ਹੁੰਦੀ ਸੀ ਤੇ ਜੇ ਬਦਲ ਉਡ ਜਾਂਦੇ ਤਾਂ ਦੂਸਰੀ ਕੁੜੀ ਦੀ ਮੱਕੀ ਸੁਕਦੀ ਸੀ। ਉਸ ਨੂੰ ਪਤਾ ਲਗਦਾ ਸੀ ਕਿ ਜਾਂ ਤਾਂ ਟਾਂਡਿਆਂ ਵਾਲੀ ਨਹੀਂ ਤੇ ਜਾਂ ਭਾਂਡਿਆਂ ਵਾਲੀ ਨਹੀਂ। ਇਹੀ ਹਾਲ ਸਾਡੇ ਜ਼ਿਲ੍ਹੇ ਦਾ ਹੈ। ਬਾਰਿਸ਼ ਨਾ ਹੋਵੇ ਤਾਂ ਨਰਵਾਣੇ ਸਾਈਡ ਦਾ ਇਲਾਕਾ ਮਰਦਾ ਹੈ ਤੇ ਜੇ ਬਾਰਸ਼ ਹੋਵੇ ਤਾਂ ਪੰਜਾਬੀ ਬੋਲਣ ਵਾਲਾ ਇਲਾਕਾ ਮਰ ਜਾਂਦਾ ਹੈ। ਮੇਰੇ ਹਲਕੇ ਦੇ 30 ਪਿੰਡ ਜੋ ਬਾਂਗਰ ਬੋਲਦੇ ਹਨ ਉਨ੍ਹਾਂ ਨੂੰ ਪਾਣੀ ਦੀ ਲੋੜ ਰਹਿੰਦੀ ਹੈ, ਪਾਣੀ ਦੀ ਥੁੜ ਹੈ

[ਸਰਦਾਰ ਪ੍ਰੀਤਮ ਸਿੰਘ ਸਾਹੋਕੇ]

ਪਰ ਦੂਜੇ ਮਘੋ ਤੋਂ ਪਾਣੀ ਕਢਣ ਦੀ ਲੋੜ ਰਹਿੰਦੀ ਹੈ। ਉਥੇ ਸੇਮ ਵਧ ਰਹੀ ਹੈ ਇਹ ਦੋਵੇਂ ਤਰ੍ਹਾਂ ਦੇ ਮਸਲੇ ਹਨ ਇਨ੍ਹਾਂ ਵਲ ਪੂਰਾ ਧਿਆਨ ਦੇਣ ਦੀ ਲੋੜ ਹੈ ਵਰਨਾ ਪੈਦਾਵਾਰ ਨਹੀਂ ਹੋਣੀ ਤੇ ਜੇ ਪੈਦਾਵਾਰ ਨਾ ਹੋਈ, ਮਹਿੰਗਾਈ ਨਹੀਂ ਰੁਕਣੀ, ਸੇਮ ਨਾਲੀਆਂ ਬਣਾਏ ਬਿਨਾਂ ਉਥੇ ਪੈਦਾਵਾਰ ਨਹੀਂ ਵਧਾਈ ਜਾ ਸਕਦੀ। ਮੇਰੇ ਜ਼ਿਲ੍ਹੇ ਵਿਚ ਕੁਝ ਸੇਮ ਨਾਲੀਆਂ ਬਣਾਈਆਂ ਗਈਆਂ ਹਨ। (The hon. Member was still in possession of the House.)

**ਡਿਪਟੀ ਸਪੀਕਰ** : ਸਦਨ ਸੋਮਵਾਰ ਦੋ ਵਜੇ ਮਿਲੇਗਾ। (The House stand adjourned till 2 p.m. on Monday)

*(The Sabha then adjourned till 2 p.m. on Monday the 8th March, 1965*

4370 P.V.S.—383—10-7-65—C.P. & S., Pb., Chandigarh.

## APPENDIX

TO

## P.V.S. DEBATES, VOL. I—No. 11, DATED THE 5TH MARCH, 1965.

### Civil Aviation Department

*7656. **Sardar Niranjan Singh Talib** : Will the Chief Minister be pleased to state the extent of progress, if any, made by the Civil Aviation Department, Punjab, during the last six months or so ?

**Shri Ram Kishan** : A statement is laid on the table of the House.

### STATEMENT

| | | | |
|---|---|---|---|
| 1. (a) Patiala Aviation Club | | | *Flying hours lodged from April, 1964 to February, 1965*<br>3717.19 |
| (b) Amritsar Aviation Club Amritsar | Do | | 1018.54 |
| (c) Northern India Flying Club, Jullundur | Do | | 1461.36 |
| | Total | | 6197.08 |
| 2. Total number of candidates who have done flying beyond solo stage | | | |
| (a) Air Force | .. | | 142 |
| (b) Air Force Officers | .. | | 3 |
| (c) Civilians | .. | | 28 |
| 3. N.C.C. Cadets (Air experience) | .. | | 78 |
| 4. Total number of candidates who got Student Pilot Licence | .. | | 85 |
| 5. (a) Total number of candidates who got Private Pilot Licence | .. | | 2 |
| (b) Total number of candidates who are under training of Private Pilot Licence | .. | | 13 |
| 6. (i) Gliding Launches by the Patiala Aviation Club from December, 1964 to February, 1965 | .. | | 871 |
| (ii) Gliding Instructors (under training) | .. | | 2 |

First Gliding Wing of the Patiala Aviation Club, Patiala, started functioning from the 1st week of December, 1964, and it has done 871 launches within 12

weeks. One winch and two gliders were added to the fleet during the last six months.

7. At Hissar, all the technical staff including the Instructor, Incharge and Engineer Incharge have since been recruited and flying training since started.

8. All necessary arrangements for complete overhaul of Pushpaks were made at Patiala. Four Certificates of Airworthiness of Pushpaks belonging to the Punjab Government have already been done and the remaining aircraft are under the process of major overhaul. Most of the buildings at Patiala have already been completed. Pucca runway and other buildings are nearing completion. Runway at Ludhiana is also under construction.

9. All the essentialities for starting gliding at Amritsar have also been completed. The gliding training will be started very soon,

---

The answer to Assembly Starred Question No. 7657 appearing in the list of questions for 5th March. 1965, in the name of S. Niranjan Singh Talib, M.L.A., is not ready. This intimation is sent to the Speaker who is requested to extend the time for answering that question under proviso (2) of rule 41 (ii) of the Rules of Procedure and Conduct of Business in the Punjab Legislative Assembly, 1950. This question may be included in the list of questions of any date after 25th March, 1965.

(Sd) . . .,
Chief Minister, Punjab.

To

The Secretary,

Punjab Vidhan Sabha, Chandigarh.

U.O. No. 1165-7HT-65./dated the 3rd March, 1965.

---

# Punjab Vidhan Sabha Debates

*8th March, 1965*

Vol. I–No. 12

## OFFICIAL REPORT

CONTENTS

**Monday the 8th March, 1965**



Price : Rs. 4.90 Paise

## *ERRATA*

TO

PUNJAB VIDHAN SABHA DEBATES VOL. I, NO 12, DATED THE 8TH MARCH, 1965.

| *Read* | *For* | *Page* | *Line* |
|---|---|---|---|
| separate | seprate | (12)1 | 18 |
| Commissioner | Comnissioner | (12)2 | 2 |
| in | n | (12)2 | 2 |
| जायेगी | जाये ी | (12)6 | 33 |
| ऐस्टीमेट | ऐस्टामेट | (12)8 | 22 |
| pleased | pleasec | (12)10 | 36 |
| covered | covred | (12)13 | last but one |
| a | ai | (12)16 | 37 |
| Public | Pubic | (12)21 | 9 from below |
| Police | Polce | (12)24 | 3 from below |
| From | FroB | (12)28 | 17 |
| though | thoruugh | (12)28 | 27 |
| thorough | through | (12)28 | 28 |
| asked | sked | (12)36 | 9 from below |
| one | on | (12)38 | 11 from below |
| note | not | (12)38 | 10 from below |
| months | month | (12)43 | 3 |
| and the quantity | an the qualtity | (12)50 | 7 |
| and | a d | (12)50 | 9 |
| GOVERNOR | G VERNOR | (12)50 | 12 |
| Treasury | Treasure | (12)50 | 23 |
| ਨੋ | ਨਾ | (12)52 | 5 |

| *Read* | *For* | *Page* | *Line* |
|---|---|---|---|
| ਸਰਦਾਰ ਲਛਮਣ ਸਿੰਘ ਗਿੱਲ | ਸਰਦਾਰ ਲਛਮਣ ਗਿੱਲ | (12)54 | 15 |
| ਪੰਜਾਬ | ਪਜਾਬ | (12)55 | 26 |
| ਵਖਰੇ | ਵਖਰ | (12)61 | 2 |
| प्रोडक्शन | प्रो कशन | (12)65 | 2 |
| पब्लिक | पिब्लक | (12)65 | 3 |
| इण्डस्ट्री | इ डण्डस्टरी | (12)65 | 14 |
| मंहगाई | महँगाई | (12)65 | last |
| अटैस्टिड | अटैसिंटग | (12)67 | 8 |
| ਭਗਤ ਗੁਰਦਾਸ ਹੰਸ | ਭਗਤ ਗੁਰਦਾਸ ਹੰਸ | (12)74 | 26 |
| available | availablc | (12)87 | 7 from below |
| ਲੈਫਟੀਨੈਂਟ | ਲੈਫਟੀਨੈਂਚ | (12)92 | 1 |
| ਸਰਵਿਸ | ਸਰਿਵਿਸ | (12)98 | 15 |
| ਲੇਕਿਨ | ਲਕਿਨ | (12)101 | 1 |
| ਫੇਰ | ਫਰ | (12)101 | 3 |
| ਹਾਈ | ਹਾਇ | (12)101 | 8 from below |
| एक | क | (12)102 | 11 from below |
| टाईम | ट ईम | (12)106 | 15 |
| हालत | हा त | (12)106 | 9 from below |
| इश्तहार | इ तहार | (12)107 | 12 |
| ਡਿਪਟੀ | ਡਪਿਟੀ | (12)109 | 7 |
| (12)110 | 112)110 | (12)110 | sub heading |
| Ferozepur | Frozepur | Appendix | 13 |

## PUNJAB VIDHAN SABHA

**Monday, the 8th March, 1965**

*The Sabha met in the Vidhan Bhawan, Sector* 1, *Chandigarh, at* 2.00 *P.M. of the Clock. Mr. Speaker* (*Shri Harbans Lal*) *in the Chair.*

### STARRED QUESTIONS AND ANSWERS

**Supplementaries to Starred Question No. 7477**

**Mr. Speaker :** Supplementary questions on Starred Question No. 7477 please.

**Sardar Gurnam Singh :** May I know from the Government whether is it a fact or not that the land in question was purchased by Sardar Ranjit Singh from a muslim through a registered deed and was confirmed by the Custodian of the Evacuee Property ?

**ਮਾਲ ਮੰਤਰੀ :** ਸਪੀਕਰ ਸਾਹਿਬ ਇਹ ਜਿਹੜੀ ਜ਼ਮੀਨ ਹੈ ਸ੍ਰੀ ਰਨਜੀਤ ਸਿੰਘ, ਸਨ ਆਫ ਸਰਦਾਰ ਗਜਨ ਸਿੰਘ ਆਫ ਵਿਲੇਜ ਰਵਾਨ ਖੇੜਾ, ਤਸੀਲ ਕੈਥਲ ਨੇ ਮੁਹੰਮਦ ਅਸ਼ਰਫ ਖਾਨ, ਸਨ ਆਫ ਮਹੰਮਦ ਅਕਬਰ ਖਾਨ ਅਤੇ ਮੁਸਮਾਤ ਜ਼ੀਨਤ ਬੇਗਮ, ਡਾਟਰ ਆਫ ਜ਼ਹੂਰਉਦਦੀਨ ਤੋਂ ਖਰੀਦੀ ਸੀ । ਜਿਥੋਂ ਤਕ ਮੈਨੂੰ ਇਸ ਦੇ ਬਾਰੇ ਵਿਚ ਇਨਫਾਰਮੇਸ਼ਨ ਹੈ ਇਸ ਦੀ ਰਜਿਸਟਰੀ ਨਹੀਂ ਕਰਵਾਈ ਗਈ ਜ਼ਬਾਨੀ ਇੰਤਕਾਲ ਕਰਾਇਆ ਗਿਆ ਹੈ ।

**कामरेड राम प्यारा :** रैवेन्यू मिनिस्टर साहिब ने फरमाया है कि ज़बानी इन्तकाल कराया गया है तो क्या वैन्डी और वेन्डर इस इन्तकाल के वक्त हाज़र थे ?

**Minister :** I requite seprate notice to answer this question.

**Sardar Gurnam Singh :** May I know from the Government if it is a fact that the Government took away the land from Sardar Ranjit Singh under the Land Utilisation Act and he has filed a civil suit against the Punjab Government and that is still pending ?

**Minister :** I am not aware of that.

**कामरेड राम प्यारा :** क्या रैवेन्यू मिनिस्टर साहिब बताएंगे कि जैसा कि सरदार गुरनाम सिंह ने रंजीत सिंह की मदद करने के लिए कहा...... (विघ्न)

**Sardar Gurnam Singh :** Sir, I object to it. He thinks that he is the only person to look after public interest.

**Mr. Speaker :** Please, please......

**Comrade Ram Piara :** I withdraw, Sir.

जनाब जब कोई केस कोर्ट में जाता है तो कुलेक्टर एक रिटन स्टेटमेंट फाइल करता है तो मैं यह जानना चाहता हूं कि जो रिटन स्टेटमेंट फाइल हुआ वह सारे का सारा रंजीत सिंह की मर्जी के मुताबिक त्यार करवाया गया था ?

**Minister :** I have already said that I am not aware of the fact whether Shri Ranjit Singh has filed a suit against the Government or not. Therefore, in my humble opinion, the second part does not arise.

**कामरेड राम प्यारा :** रैवेन्यू मिनिस्टर साहिब ने फरमाया है कि इन्क्वायरी हो रही है तो मैं यह जानना चाहता हूं कि इन्क्वायरी कौन कर रहा है और वह किस स्टेज पर है ?

---

***Note*:** Starred Questions No. 7477 alongwith its reply appear in P.V.S. Debate Vol. I No. 11 Dated 5-3-1965.

**Minister :** Enquiry is being conducted by Mr. J. M. Tandon, Chief Settlement Commissioner and that is in its preliminary stage.

**कामरेड राम प्यारा :** इन्होंने फरमाया है कि पेपर कस्टडी में चले गए हैं तो मैं यह जानना चाहता हूं कि कागज़ किस के हाथ में चले गए हैं ? I want to know from the Revenue Minister as to under whose examination are those papers at present ?

**Minister :** The following papers were taken into possession by Shri Raj Kishan, Assistant Registrar, Land Claims, on 22nd January, 1965, from the Patwari concerned—

(1) Roznamcha Waquati (containing Rupat No. 24, dated 26th September, 1947).
(2) Mutation Register (containing Mutation No. 9).
(3) Jamabandi of V. Hemu Majra for the year 1943-44.
(4) Khasra Girdawari for the year 1944 to 1950.

**कामरेड राम प्यारा :** रेवेन्यू मिनिस्टर साहिब ने फरमाया है कि रजिस्टर ले लिए गए हैं और उन्होंने यह भी फरमाया है कि मूटेशन रजिस्टर भी लिया गया है तो क्या वह बताएंगे कि जौनसा रजिस्टर कब्जे में किया गया है उस में जहां पर रंजीत सिंह के नाम का अन्दराज है न०: 10 वह जगह फटी हुई है और नाम ही नहीं ?

**मन्त्री :** यह मैं ऐसे कैसे बता दूं जब तक कि खुद उस रजिस्टर को ना देखूं।

**कामरेड राम प्यारा :** क्या हाऊस को यह अशोयर किया जा सकता है कि अगर कोई ऐसी बात हो तो ऐक्शन लिया जाएगा ?

**मन्त्री :** मैं ने पहले ही कह दिया है कि इन्क्वायरी हो रही है।

---

### Action taken on Das Commission Report

***7714. Comrade Ram Chandra :** Will the Chief Minister be pleased to lay on the Table of the House a statement showing the action taken by the Government in connection with the follow-up action on the Das Commission Report ?

**Shri Ram Kishan :** As the hon. Member knows, Ch. Hardwari Lal, M.L.A., has given notice of a motion asking for discussion about the follow-up action on the Das Commission Report. The Hon'ble Speaker has allotted two days for this discussion. I will then be making a detailed statement on the floor of the House about this matter.

---

### Officers indicted in Das Commission Report

***7715. Comrade Ram Chandra :** Will the Chief Minister be pleased to state—

(a) the names and designations of the officers indicted by the Das Commission in its report ;
(b) a statement showing the details of special increments, accelerated promotions or special allowances, etc., received by each of the said officers during the eight years of Kairon Chief Ministership be laid on the Table ?

**Shri Ram Kishan :** (a) The Das Commission Report is a published document.

(b) Necessary information is being collected.

**Industrial Estates at Kangra**

***7741. Shrimati Sarla Devi :** Will the Chief Minister be pleased to state—

(a) whether it is a fact that an Industrial Estate has been set up in Kangra; if so, the number of sheds allotted therein to the Industrial concerns along with their names ;

(b) the details of the facilities which have been provided to the said concerns by the Government so far; if no facility has been given, the reasons therefor?

**Shri Ram Kishan :** (a) Yes. Seventeen sheds have been allotted. A list of the allottees is laid on the table of the House.

(b) (i) Water-supply ;

(ii) Electric connection ;

(iii) Raw material as far as possible.

---

**Names and addresses of the firms who have been allotted sheds in Industrial Estate, Kangra**

1. Shri S. D. Puri, Prem Lodge, Dharamsala.
2. Shri Amar Singh, Prop., Amar Engg. Industries, Chari Road, Dharamsala.
3. M/s Sita Ram-Babu Ram. C/o Bharat Hill General Industries, Kaithal Mandi.
4. The Dhigiam Iron and Steel Marketing Co-operative Industrial Society, Ltd., Kangra.
5. M/s Bharat Chemical Corporation, A-2/3, Model Town, Delhi.
6. Shri Anup Singh, son of Shri Gobind Sahay, Kotwali Bazar, Dharamsala.
7. Shri Amrit Lal Chaudhry, C/o Shri Som Parkash, Advocate, Kaithal Mandi.
8. Shri Roshan Lal Sohni, Prop. Pran General Stores, Palampur.
9. Shri Radhe Sham of M/s Lekhi Ram-Radhe Shyam, Dharamsala.
10. M/s Valley View Industries, Kangra.
11. M/s Narain Industries, C/o Gurbux Rai-Gohnu Ram, P.O. Tonni Devi, Tehsil Hoshiarpur,
12. M/s Ashoka Industries, Industrial Estate, Kangra.
13. Shri Sewa Dass, C/o M/s Telu Ram, Lekh Ram, Kaithal.
14. M/s Telu Ram-Lekh Ram, Kaithal.
15. Bharat Electrical Corporation, C/o B-3, Industrial Eatate, Kangra.
16. Lakshmi Auto Industries, C/o Shri Mohan Lal, Saddar Bazar, Gurdaspur.
17. Industrial and Agricultural Private Ltd., Kangra.

**श्रीमती सरला देवी :** क्या चीफ मिनिस्टर साहिब बताएंगे कि जो उन्होंने प्लाटमेंट की है उसमें कांगड़ा के भी लोग हैं या सारे ही बाहर के लोग हैं ।

**मुख्य मन्त्री :** मैं ने जो लिस्ट हाऊस की मेज़ पर रखी है उस में से साफ ज़ाहर है कि बहुत सारे कांगड़ा ज़िला के ही हैं ।

## Pilot Industrial Project Schemes in Kangra

***7742. Shrimati Sarla Devi :** Will the Chief Minister be pleased to state—

(a) whether any Pilot Industrial Project Schemes are being implemented in the Kangra District; if so, the names of the areas selected for the purpose ;

(b) the number of the Schemes mentioned above with their names and the area of operation of each ;

(c) the details of facilities provided by the Government to make these Schemes a success, if no facilities are provided the reasons thereof ?

**Shri Ram Krishan :** (a) Yes Sir, Palampur Project Area comprising four blocks of Dehra Gopipur Baijnath, Kangra and Panjrukhi.

(b) One, as described in reply to part (a).

(c) A statement giving the information asked for is laid on the table of the House.

For intensive development of rural industries in the Palampur Project in Kangra District, a number of facilities have been given and these include training of artisans, grant of stipends to trainees, provision of Common Service Facility by setting up Common Facility Centres, and grant of loans and subsidies for Small Industries. Their details are given below :—

| Serial No. | Name of the Scheme |
|---|---|
| 1 | Two Common Facility Centres for Sericulture, one each in Kangsa and Dehra Gopipur blocks. |
| 2 | Three Poultry Extension Wings one each at Baijnath, Dehra Gopipur and Kangra. |
| 3 | Training Centres in Agricultural Implements, Blacksmithy and Sheet Metal Works at Baijnath. |
| 4 | Training Centre for Shoe Making at Jawalamukhi. |
| 5 | Training Centre in Glazed Pottery at Andretta in Palampur Block. |
| 6 | Training Centre for Carpentry at Kangra. |
| 7 | Fifteen day's training/course in Poultry Keeping. |

**श्रीमती सरला देवी :** क्या चीफ मिनिस्टर साहिब बताएंगे कि जो पाइलेट इन्डस्ट्रियल प्राजेक्ट कांगड़ा में लगाया जा रहा है क्या इस में काम करने वाले कांगड़ा के लोगों को सटेनलैस स्टील और दूसरी चीज़ों के कोटे दिये जाएंगे ताकि जो काम वह करना चाहें कर सकें जैसे फौंडरी लगाना आदि ?

**मुख्य मन्त्री :** इस के बारे में उन्हें हर तरह की मुमकिन इमदाद दी जाएगी और हम गवर्नमेंट आफ इण्डिया से इस बात पर ज़ोर दे रहे हैं कि ना सिरफ प्राजेक्ट के लिए कोटा दिया जाए बल्कि इम्पोर्ट लाइसंस भी दिए जाए। इस के बारे में पंजाब सरकार ने सैंटर की सरकार से सिफारिश की है।

**पंडत मोहन लाल दत्त :** जैसा कि चीफ मिनिस्टर साहिब ने अभी अभी कहा, क्या यह अमर वाका नहीं है कि पहाड़ी इलाकों के लिये, इन प्राजैक्टस का कोई हिसा नहीं मिलता ।

**मुख्य मन्त्री :** यह गवर्नमेंट आफ इंडिया की सकीम के तहत और प्लैनिंग कमिशन की सिफारशात पर खोले गये हैं ।

ਕਾਮਰੇਡ ਬਾਬੂ ਸਿੰਘ ਮਾਸਟਰ : ਕੀ ਵਜ਼ੀਰ ਸਾਹਿਬ ਇਹ ਗੱਲ ਦੱਸਣਗੇ ਕਿ ਹਿੱਲੀ ਏਰੀਆ ਦੇ ਆਦਮੀਆਂ ਨੂੰ ਦੂਸਰੇ ਏਰੀਆਜ਼ ਦੀ ਨਿਸਬਤ ਫਸਿਲਿਟੀਜ਼ ਦਿੱਤੀਆਂ ਜਾਂਦੀਆਂ ਹਨ ?

**Chief Minister :** I have already stated in the reply that the following facilities have been provided—

"training of artisans, grant of stipends to trainees, provision of Common Service Facility by setting up Common Facility Centres, and grant of loans and subsidies for Small Industries".

**श्रीमती सरला देवी :** क्या चीफ मिनिस्टर साहिब बतायेंगे जैसा उन्होंने कहा है कि पालमपुर और डेरा गोपीपुर में प्राजैक्टस बनाये गये हैं कि हमीरपुर के लिये भी कोई ऐसा प्राजैक्ट बनाने का गवर्नमैंट के पास कोई प्रोवीजन है ? यह एक फौजी तहसील है ।

**मुख्य मन्त्री :** मैं ने अर्ज किया है कि पलैनिंग कमिशन की पालीसी के मुताबक यह प्राजैक्टस बनाये गये हैं । यह तो सैंट्रली स्पोंसर्ड सकीम हैं ।

**श्रीमती सरला देवी :** जैसा कि चीफ मिनिस्टर साहिब ने कहा कि यह तो सैंट्रली स्पोंसर्ड सकीम है क्या यह बलाक्स पंजाब सरकार की सलाह से नहीं बनाये गये ?

**मुख्य मन्त्री :** पंजाब सरकार की रिकुमेंडेशन्ज़ पर यह गवर्नमेंट आफ इंडिया ने मन्जूर किये हैं ।

---

## Land Acquired for the New Capital of the State

***7778. Sardar Prem Singh Prem :** Will the Chief Minister be pleased to state—

(a) the farthest limits upto which provisions of the Punjab New Capital (Periphery) Control Act, 1952, extend beyond the land acquired for the Chandigarh Capital ;

(b) the names of the Municipal Towns situated within the said distance ?

**Shri Ram Krishan :** (a) Ten miles ;

(b) Kharar, Kalka, Dera Bassi and Banur.

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਐਸੇ ਮਿਉਂਸੀਪਲ ਟਾਊਨਜ਼ ਵਿੱਚ ਜਿਹੜੇ ਕਿ ਕੈਪੀਟਲ ਪੈਰੀਫੇਰੀ ਕੰਟਰੋਲ ਐਕਟ ਤਹਿਤ ਆਏ ਹਨ ਜਿਨ੍ਹਾਂ ਲੋਕਾਂ ਨੇ ਨਕਸ਼ੇ ਬਣਾ ਕੇ ਮਿਉਂਸੀਪਲ ਕਮੇਟੀ ਦੀ ਮਨਜ਼ੂਰੀ ਨਾਲ ਮਕਾਨ ਬਣਾਏ ਪਰ ਉਨ੍ਹਾਂ ਨੂੰ ਵੀ ਗਿਰਾ ਦੇਣ ਦੇ ਨੋਟਿਸ ਦਿਤੇ ਗਏ । ਜੇ ਐਸਾ ਹੈ ਤਾਂ ਕਿਹੜੇ ਕਾਨੂੰਨ ਨਾਲ ਇਹ ਕੰਮ ਚਲਣਾ ਹੈ, ਮਿਉਨਸਪੈਲਟੀ ਦਾ ਜਾਂ ਪੈਰੀਫੇਰੀ Act ਦਾ ।

**मुख्य मत्री :** जो जो एग्ज़ेपशन इस एक्ट के ज़रिये दी गई है उस को छोड़ कर बाकी सब जगह यह पैरीफ़ेरी एक्ट लागू है ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਖਰੜ ਪੈਰੀਫੇਰੀ ਐਕਟ ਵਿੱਚ ਸ਼ਾਮਲ ਕੀਤਾ ਗਿਆ ਹੈ ਜਦੋਂ ਕਿ ਉਥੇ ਮਿਉਂਸੀਪਲ ਕਮੇਟੀ ਕਾਇਮ ਹੈ । ਪੈਰੀਫੇਰੀ ਐਕਟ 10 ਮੀਲ ਦੇ ਏਰੀਏ ਵਿਚ ਹੈ ....

**मुख्य मंत्री** : खरड़ भी इसके अंदर आता है ।

### Starred Question No. 7405

**Mr. Speaker** : Next Question (No. 7405) is by Sardar Gian Singh Rarewala.

**Sardar Gian Singh Rarewala** : Sir, I do not want to put it.

### Starred Question No. 7395

**Mr. Speaker** : Next Question (No. 7395) is also by Sardar Gian Singh Rarewala.

**Sardar Gian Singh Rarewala** : Sir, I do not want to put this Question also.

### Land in Tehsil Rajpura taken on Lease by the Army Authorities

***7519. Sardar Prem Singh Prem** : Will the Minister for Home and Development be pleased to state—

(a) whether any land in villages Dhapper, Ber Majra, Isapur, Jangirpur, and Ambala in Rajpura Tehsil has been taken on lease for setting up an Amunition Depot by the Army authorities ;

(b) if the reply to part (a) above be in the affirmative, whether any compensation or rent has been paid to the owners of the said land ;

(c) whether any arrangement for the rehabilitation of those persons who have been ousted from their land in the villages mentioned in (a) above and whose only avocation of life is agriculture have been made by the Government, if so, the details thereof ?

**Shri Ram Kishan** (Chief Minister) : (a) Yes.

(b) Out of the compensation totalling Rs 1,94,359.15 a sum of Rs 1,44,359.15 has been paid, leaving a balance of Rs 50,000.00, which still remains to be disbursed.

(c) No.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜਾ ਮੁਆਵਜ਼ਾ ਬਾਕੀ ਰਹਿੰਦਾ ਹੈ ਉਹ ਕਿਤਨੀ ਦੇਰ ਤੱਕ ਪੇ ਕਰ ਦਿੱਤਾ ਜਾਵੇਗਾ ।

**मुख्य मंत्री** : यह केस डिसबर्समेंट प्रासेस के अंदर है । इस की जल्दी से जल्दी पेमेंट हो जायेगी ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੇਰੇ ਇਸ ਸਵਾਲ ਦੇ ਪਾਰਟ 'ਸੀ' ਵਿਚ ਪੁਛਿਆ ਗਿਆ ਸੀ ਕਿ ਜਿਹੜੇ ਲੋਕਾਂ ਨੂੰ ਆਊਸਟ ਕੀਤਾ ਗਿਆ ਉਨ੍ਹਾਂ ਲਈ ਸਰਕਾਰ ਵਲੋਂ ਰੀਹੈਬਲੀਟੇਸ਼ਨ ਦਾ ਕੋਈ ਇੰਤਜ਼ਾਮ ਕੀਤਾ ਗਿਆ ? ਜਦੋਂ ਕਿ ਇਕੋ ਇਕ ਉਨ੍ਹਾਂ ਦਾ ਐਗਰੀਕਲਚਰਲ ਲੈਂਡ ਦਾ ਜਿਹੜਾ ਜ਼ਰੀਆ ਸੀ ਉਹ ਵੀ ਖਤਮ ਹੋ ਗਿਆ ਹੋਵੇ ਕੀ ਐਸੀ ਹਾਲਤ ਵਿਚ ਸਰਕਾਰ ਉਨ੍ਹਾਂ ਨੂੰ ਰੀਹੈਬਲੀਟੇਟ ਕਰਨ ਵਾਸਤੇ ਤਿਆਰ ਹੈ ?

**मुख्य मंत्री** : ऐसे oustees के लिए गवर्नमेंट ने कोई स्कीम नहीं बनाई ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕੀ ਸਰਕਾਰ ਇਸ ਸਬੰਧ ਵਿੱਚ ਉਨ੍ਹਾਂ ਲੋਕਾਂ ਲਈ army ਪਾਸ ਕੋਈ ਸਿਫਾਰਸ਼ ਕਰਨ ਲਈ ਤਿਆਰ ਹੋਵੇਗੀ ਕਿ ਉਨ੍ਹਾਂ ਦੀ ਜ਼ਮੀਨ ਐਕਵਾਇਰ ਕਰ ਲਈ ਜਾਵੇ।

**मुख्य मंत्री** : यह केस आर्मी के साथ तालुक रखता है । पंजाब सरकार से नहीं ।

**ਸਰਦਾਰ ਲਸਮਣ ਸਿੰਘ ਗਿੱਲ:** ਕੀ ਇਹ ਜ਼ਰੂਰੀ ਸੀ ਕਿ ਐਗਰੀਕਲਚਰਲ ਲੈਂਡ ਹੀ ਦਿਤੀ ਜਾਵੇ ਕੋਈ ਖਾਲੀ ਪਈ ਜ਼ਮੀਨ ਵੀ ਦਿੱਤੀ ਜਾ ਸਕਦੀ ਸੀ। ਇਸ ਦੇ ਦੇਣ ਵਿਚ ਕੀ ਜ਼ਰੂਰੀ ਸਮਝਿਆ ਗਿਆ।

**मुख्य मंत्री :** आरमी का काम सब से ज्यादा जरूरी ऐमरजैंसी में समझा जाता है।

**ਸਰਦਾਰ ਪ੍ਰੇਮ ਸਿੰਘ ਪ੍ਰੇਮ:** ਕੀ ਇਹ ਗੌਰਮੈਂਟ ਦੀ ਜ਼ਿਮੇਵਾਰੀ ਨਹੀਂ ਕਿ ਕਾਸ਼ਤਕਾਰ ਲੋਕਾਂ ਨੂੰ ਜੋ ਕਿ ਤੋਂ ਉਠਾਇਆ ਜਾਵੇ ਤਾਂ ਉਨ੍ਹਾਂ ਨੂੰ ਕਾਬਲ ਕਾਸ਼ਤ ਜ਼ਮੀਨ ਦੇ ਕੇ ਆਬਾਦ ਕੀਤਾ ਜਾਵੇ ?

**मुख्य मंत्री:** अगर आप कोई ऐसी तजवीज मेरे नोटिस में लाएंगे तो मैं ज़रूर उस पर ध्यान दूंगा।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਜਿਹੜੀ ਜ਼ਮੀਨ ਉਨ੍ਹਾਂ ਜ਼ਿਮੀਂਦਾਰਾਂ ਦੀ ਐਕੁਆਇਰ ਕੀਤੀ ਗਈ ਕੀ ਉਨ੍ਹਾਂ ਨਾਲ ਇਹ ਸ਼ਰਤ ਨਹੀਂ ਕੀਤੀ ਗਈ ਸੀ ਕਿ ਉਨ੍ਹਾਂ ਨੂੰ ਜ਼ਮੀਨ ਬਦਲੇ ਜ਼ਮੀਨ ਦਿੱਤੀ ਜਾਵੇਗੀ।

**मुख्य मंत्री :** वह ज़मीन ऐक्वायर नहीं हुई बल्कि लीज़ पर दी गई है।

---

## Starred Question No. 7520

**Mr. Speaker :** The next question (No.7520) is also by Sardar Prem Singh Prem. Before this question is allowed to be put, I would request the hon. Member to meet me in my Chamber because I think that it would be better if it is not put.

**Sardar Prem Singh Prem :** Sir, you may treat this question as withdrawn.

**Mr. Speaker :** All right.

---

## Properties attached to Gurdwaras of Moti Bagh, Patiala and Fateh Garh Sahib, District Patiala

***7750. Sardar Jagjit Singh Gogoani :** Will the Minister for Home and Development be pleased to state—

(a) whether Government is considering any proposal to notify the properties attached to the Gurdwaras of Moti Bagh, Patiala and Fatehgarh Tehsil, district Patiala ;

(b) if the reply to part (a) above be in the affirmative, the time within which the said properties are likely to be notified, if in the negative, the reasons therefor ?

**Sardar Darbara Singh :** (a) Yes.

(b) Both the cases are being examined in the light of the recent decision of the Punjab High Court in a similar case and the necessary notifications will be issued as early as possible.

---

## Pilot Project in Una Block, District Hoshiarpur

***7522. Shri Surinder Nath Gautam :** Will the Minister for Home and Development be pleased to state whether the Pilot Projects for utilising rural manpower, construction of link roads and culverts for increasing Agricultural production and development of Horticulture, started by the Development Department in the Una Block, district Hoshiarpur have made any progress ; if so, the details of the progress so far made and the total expenditure incurred on each such schemes ?

**Sardar Darbara Singh :** Yes. With regard to expenditure and progress in respect of Pilot Project schemes of Una Block, a statement is laid on the Table of the House.

**Statement**

| Serial No. | Name of Scheme | Total expenditure incurred | Progress made |
|---|---|---|---|
| | | Rs | |
| (i) | Construction of Kalsehra-asdehra approach roads | 5,489.74 | Technical approval of the estimates of the road is yet awaited from S.D.O., Panchayati Raj Circle, Hoshiarpur. Expenditure of Rs 5,489.74 has been incurred towards the stocking of stones for the construction of the road |
| (ii) | Construction of culverts | .. | The estimates of culverts on Tehda-Rasta road are being prepared for tachnical approval of the S.D.O., Panchayati Raj Circle, Hoshiarpur. |
| (iii) | Horticulture | .. | .. |

**श्री सुरेन्द्र नाथ गौतम :** क्या होम मिनिस्टर साहिब बतायेंगे कि जैसा इन्होंने कहा है कि पथ्थर के सटाक करने के लिये सरकार ने 5,489.74 रुपया खर्च किया है मगर इस के बाद ऐसी क्या दिक्कत आई कि काम होना बिल्कुल बन्द हो गया ?

**ਗ੍ਰਹਿ ਮੰਤਰੀ:** ਸਾਰਾ ਸਟਾਕ ਉਥੇ ਪਿਆ ਹੈ, ਜੇ ਮਜ਼ੀਦ ਕੋਈ ਇਨਫਰਮੇਸ਼ਨ ਲੈਣੀ ਹੈ, ਤਾਂ ਉਹ ਵੀ ਦੇ ਦਿਆਂਗਾ।

**श्री सुरेन्द्र नाथ गौतम :** क्या वज़ीर साहिब बतलाएंगे कि यह जो स्टाक किया गया है, यह बगैर ऐस्टामेट मंज़ूर किये हुए कर लिया गया है ।

**ਮੰਤਰੀ :** ਮੈਨੇ ਜੋ ਰਕਮ ਦੱਸੀ ਹੈ, ਉਹ ਟੋਟਲ ਐਕਸਪੈਂਡੀਚਰ ਹੈ ਜਿਹੜਾ ਕਿ ਇਨਕਰ ਹੋਇਆ ਹੈ, ਉਸ ਵਿਚ ਸਟੋਨ ਵੀ ਆ ਜਾਂਦਾ ਹੈ।

**श्री सुरेन्द्र नाथ गौतम :** जो रकम मंज़ूर की गई है, वह किस तारीख को की गई है

**ਮੰਤਰੀ :** ਤ੍ਰੀਕ ਦਾ ਤਾਂ ਪਤਾ ਨਹੀਂ। ਜੇ ਨੋਟਿਸ ਦਿਉ, ਤਾ ਪਤਾ ਕਰ ਦਿਆਂਗਾ।

## Cinema Operator in Block Una, district Hoshiarpur

***7779. Shri Surinder Nath Gautam :** Will the Minister for Home and Development be pleased to state—

(a) the date of appointment of the present Cinema Operator at the Cinema Machine in Block Una, district Hoshiarpur ;

(b) the total number of Cinema shows so far held during the stay of the said Operator in the said Block ;

(c) the total amount paid to the said Cinema Operator to date ;

(d) whether the said Operator, remained under suspension, in so, for what period and the reasons therefor ?

**Quota of G. C. Sheets distributed in Kangra District**

**2344. Comrade Ram Chandra :** Will the Chief Minister be pleased to state —

(a) the manner in which the quota of 333 tons G. C. Sheets was distributed in Kangra District during the year 1961-62;

(b) the details of the parties among whom the said quota was distributed an ' the qualtity alloited in each case together with the dates when it was allotted and actually supplied, separately ?

**Shri Ram Kishan :** The time a d labour involved in collecting the requisite information will not be commensurate with the benefit sought to be derived therefrom.

---

MESSAGE FROM G VERNOR

**Mr. Speaker :** I have received D.O. letter No. 2802, dated the 5th/6th March, 1965, from Hafiz Mohd. Ibrahim, Governor, Punjab, which reads as follows :—

"I am in receipt of your D.O. letter No. 14-LA-65/15570, dated the 3rd/4th March, 1965, together with a copy of the Motion of Thanks passed by the Punjab Vidhan Sabha on the 3rd March, 1965, for the Address I delivered to both the Houses on the 22nd February, 1965.

I am grateful to the Punjab Vidhan Sabha for their Motion of Thanks.".

---

(*Cheers from the Treasure Benches*)

ANNOUNCEMENT MADE BY SECRETARY

**Mr. Speaker:** The Secretary will now make some announcement.

**Secretary :** Under Rule 2 of the Punjab State Legislature (Communications) Rules, 1959, I have to inform the House that the Punjab Approriation Bill, 1965, passed by the Punjab Vidhan Sabha on the 4th March, 1965, and transmitted to the Punjab Legislative Council on the same day, had been agreed to by the said Council without any recommendation on the 5th March, 1965.

---

GENERAL DISCUSSION OF THE BUDGET FOR THE YEAR 1965-66

**Mr. Speaker :** Now the House will resume general discussion on the Budget. Sardar Pritam Singh Sahoke, who was in possession of the House yesterday when it adjourned, may resume his s eech.

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** (ਲਹਿਰਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ ਮੈਂ ਇਹ ਅਰਜ਼ ਕਰ ਸਿਹਾ ਸੀ ਕਿ ਸਾਡਾ ਸੰਗਰੂਰ ਦਾ ਜ਼ਿਲ੍ਹਾ ਫਲਡਜ਼ ਦਾ ਮਾਰਿਆ ਹੋਇਆ ਜ਼ਿਲ੍ਹਾ ਹੈ। ਇਸ ਜ਼ਿਲ੍ਹੇ ਦੇ ਵਿਚ ਕੁਝ ਇਲਾਕੇ ਜਿਹੜੇ ਹਿੰਦੀ ਔਰ ਬਾਗਰੀ ਬੋਲਣ ਵਾਲੇ ਹਨ, ਉਹ ਤਾਂ ਬਿਨਾ ਪਾਣੀ ਦੇ, ਔਖਿਆਈ ਵਿਚ ਹਨ ਔਰ ਦੂਜੇ ਇਲਾਕੇ ਹੜ੍ਹਾਂ ਦੇ ਮਾਰੇ ਹੋਏ ਹਨ।

ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਨੂੰ ਪਿੱਛੜੀ ਹੋਈ ਤਹਿਸੀਲ ਮੁਕੱਰਰ ਕੀਤੀ ਹੈ। ਉਥੇ ਸਰਕਾਰ ਦਾ ਧਿਆਨ ਜਾਣਾ ਚਾਹੀਦਾ ਹੈ ਮਗਰ ਹਾਲਤ ਇਹ ਹੈ ਕਿ ਇਸ ਤਹਿਸੀਲ ਨੂੰ ਸਫਰ ਕਰਨਾ ਪੈਂਦਾ ਹੈ। ਇਕ ਨਹਿਰ ਭਾਖੜਾ ਮੇਨ ਲਾਈਨ ਦੀ ਇਸ ਤਹਿਸੀਲ ਦੇ ਹਿੰਦੀ ਬੋਲਣ ਵਾਲੇ ਇਲਾਕੇ ਵਿਚੋਂ ਨਿਕਲਦੀ ਹੈ, ਜਿਸ ਵਿਚ ਜੇ ਪਸ਼ੂ ਚਲਾ ਜਾਏ ਤਾਂ ਨਿਕਲਦਾ ਨਹੀਂ, ਉਸਦਾ ਨੁਕਸਾਨ ਇਸੇ ਇਲਾਕੇ ਨੂੰ ਹੁੰਦਾ ਹੈ। ਜੇ ਕੋਈ ਬਸ ਦਾ ਐਕਸੀਡੈਂਟ ਹੋ ਜਾਏ ਉਹ ਵੀ ਇਸੇ ਇਲਾਕੇ ਦੇ ਵਿਚ ਹੁੰਦਾ ਹੈ। ਅਤੇ ਉਸ ਨਹਿਰ ਦੇ ਪਾਣੀ ਦਾ ਲਾਭ ਕੀ ਹੈ, ਸਪੀਕਰ ਸਾਹਿਬ, ਕਿ ਇਕ ਘੁਟ ਵੀ ਪਾਣੀ ਇਸ ਇਲਾਕੇ ਨੂੰ ਨਹੀਂ ਮਿਲਦਾ। ਇਹ ਤਾਂ ਉਸੇ ਤਰ੍ਹਾਂ ਹੈ ਕਿ ਘਰ-ਬਾਰ ਤੇਰਾ ਲੇਕਿਨ ਕੋਠੀ ਨੂੰ ਹੱਥ ਨਾ ਲਗਾਈਂ। ਕਿਉਂ ਜੀ ਜੇ ਇਕ ਘੁਟ ਪਾਣੀ ਨਹੀਂ ਮਿਲਦਾ ਤਾਂ ਉਹ ਨਹਿਰ ਕੀ ਦਰਸ਼ਨ ਕਰਨ ਲਈ ਹੈ।

ਜਿਸ ਵੇਲੇ ਬਾਰਸ਼ ਹੁੰਦੀ ਹੈ ਅੰਬਾਲੇ ਤੇ ਪਟਿਆਲੇ ਵਿਚ, ਉਸ ਵੇਲੇ ਹੜ੍ਹ ਆਉਂਦਾ ਹੈ ਸੰਗਰੂਰ ਵਿਚ ਸਾਨੀ ਵਿਆਹ ਜੋਗੇ ਮਰਘਟ ਘੱਘੇ। ਸਪੀਕਰ ਸਾਹਿਬ, ਸੰਗਰੂਰ ਵਿਚ ਜਿਹੜੀਆਂ ਡ੍ਰੇਨਜ਼ ਪੁਟੀਆਂ ਗਈਆਂ ਉਹ ਪੂਰੀਆਂ ਨਹੀਂ ਕੀਤੀਆਂ ਗਈਆਂ। ਜਦ ਹੜ੍ਹ ਆਉਂਦੇ ਹਨ ਤਾਂ ਮਿਰਚ, ਕਪਾਹ ਅਤੇ ਮਕੀ ਖਰਾਬ ਹੋ ਜਾਂਦੀ ਹੈ। ਜੇ ਡ੍ਰੇਨੇਜ਼ ਦੇ ਮਹਿਕਮੇ ਵਾਲਿਆਂ ਨੂੰ ਆਖੀਏ ਤਾਂ ਕਹਿੰਦੇ ਹਨ ਕਿ ਪਾਣੀ 7-8 ਦਿਨਾਂ ਵਿਚ ਕੱਢ ਦਿੱਤਾ ਜਾਏਗਾ। ਜੇ ਫਸਲ ਨੇ ਤਬਾਹ ਹੀ ਹੋ ਜਾਣਾ ਹੈ ਫਿਰ ਪਾਣੀ ਕੱਢਣ ਦਾ ਕੀ ਫਾਇਦਾ ਹੈ ? ਇਸ ਲਈ ਮੇਰੀ ਦਰਖਾਸਤ ਹੈ ਕਿ ਡ੍ਰੇਨਾਂ ਨੂੰ ਡੂੰਘੀਆਂ, ਤੇ ਚੌੜੀਆਂ ਕੀਤਾ ਜਾਵੇ। ਇਸ ਲਈ ਮਾਇਆ ਦੀ ਜ਼ਰੂਰਤ ਹੈ ਜਿਹੜੀ ਕਿ ਡਿਪਾਰਟਮੈਂਟ ਕੋਲ ਹੈ ਨਹੀਂ। ਕਿਉਂਕਿ ਆਖਦੇ ਹਨ ਸਾਨੂੰ ਤਾਂ 3-3 ਮਹੀਨਿਆਂ ਦੀਆਂ ਤਨਖਾਹਾਂ ਨਹੀਂ ਮਿਲੀਆਂ ਤੁਸੀਂ ਪੈਸਾ ਡ੍ਰੇਨੇਜ਼ ਲਈ ਭਾਲਦੇ ਹੋ। ਜੱਦ ਤੁਹਾਡੇ ਕੋਲ ਪੈਸਾ ਨਹੀਂ ਤਾਂ ਇਹ ਬਗੈਰ ਲਾੜੇ ਦੀ ਜੰਞ ਕਾਹਦੇ ਵਾਸਤੇ ਬਿਠਾਈ ਹੈ ? ਮੈਂ ਅਰਜ਼ ਕਰਾਂਗਾ ਕਿ ਇਹ ਸੰਗਰੂਰ ਦਾ ਜ਼ਿਲ੍ਹਾ ਪਿਛਲੇ ਦਸ ਬਾਰਾਂ ਸਾਲਾਂ ਤੋਂ ਲਗਾਤਾਰ ਹੜ੍ਹਾਂ ਦੇ ਨਾਲ ਮਰ ਰਿਹਾ ਏ। ਸਪੀਕਰ ਸਾਹਿਬ ਵਜ਼ੀਰ ਸਾਹਿਬਾਨ ਗੱਲਾਂ ਦੇ ਵਿਚ ਬਹੁਤ ਮਸਰੂਫ ਹੋਏ ਬੈਠੇ ਹਨ, ਮਿਹਰਬਾਨੀ ਕਰਕੇ ਮੇਰੀਆਂ ਦੋ ਬੇਨਤੀਆਂ ਸੁਣ ਲੈਣ। ਸਿਆਣੇ ਕਹਿੰਦੇ ਹਨ ਕਿ ਸ਼ਰਾਹ ਵਿਚ ਸ਼ਰਮ ਨਹੀਂ ਤੇ ਮਸਲੇ ਵਿਚ ਗਾਲ੍ਹ ਨਹੀਂ। ਇਹ ਮੇਰੀ ਸਰਕਾਰ ਹੈ ਕਾਂਗਰਸ ਦੀ ਇਸ ਵਾਸਤੇ ਮੈਨੂੰ ਗੱਲਾਂ ਕਹਿਣ ਦਾ ਹਕ ਹੈ।

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਸਾਹੋਕੇ ਸਾਹਿਬ ਨੇ ਕਿਹਾ ਹੈ ਕਿ ਮੇਰੀ ਕਾਂਗਰਸ ਦੀ ਸਰਕਾਰ ਹੈ ਇਸ ਵਾਸਤੇ ਮੈਨੂੰ ਹੱਕ ਹੈ ਗੱਲਾਂ ਕਰਨ ਦਾ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਚੰਗੀ ਜਾਂ ਮਾੜੀ ਸਰਕਾਰ ਜਿਹੜੀ ਹੈ ਇਸ ਦੇ ਬਾਰੇ ਸਾਨੂੰ ਵੀ ਗੱਲਾਂ ਕਰਨ ਦਾ ਹੱਕ ਹੈ ਜਾਂ ਨਹੀਂ ?

**Mr Speaker** : This is no point of order.

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** : ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਸ਼ਰਾਹ ਵਿਚ ਸ਼ਰਮ ਨਹੀਂ ਔਰ ਮਸਲੇ ਵਿਚ ਗਾਲ੍ਹ ਨਹੀਂ। ਦੋ ਤਿੰਨ ਗੱਲਾਂ ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ। ਪਹਿਲਾਂ ਤਾਂ ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਤਕਰੀਰਾਂ ਘੱਟ ਕਰੋ, ਦੂਸਰੀ ਗੱਲ ਇਹ ਹੈ ਕਿ ਤਹਿਰੀਰਾਂ ਘੱਟ ਕਰੋ ਔਰ ਤੀਸਰੀ ਦਿੱਲੀ ਵੱਲ ਵਹੀਰਾਂ ਘੱਟ ਕਰੋ। ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਛੱਡ ਕੇ ਕੰਮ ਜ਼ਿਆਦਾ ਕਰੋ। ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਅਜਕਲ ਸਾਡੀ ਸਰਕਾਰ ਵੱਲੋਂ ਜਿਹੜੇ ਆਰਡਰ ਹੋ ਰਹੇ ਹਨ ਉਹ ਬਹੁਤ ਪਤਲੇ ਪਤਲੇ ਜਿਹੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਜੇ ਇਕ ਮਹਕਿਮੇ ਦਾ ਵਜ਼ੀਰ ਹੋਵੇ ਔਰ ਉਹ ਆਪਣੇ ਮਹਿਕਮੇ ਨੂੰ ਹੁਕਮ ਕਰੇ ਤੇ ਉਹ ਮੰਨਿਆ ਕਿਉਂ ਨਹੀਂ ਜਾਂਦਾ। ਮੈਂ ਕਹਿੰਦਾ ਹਾਂ ਕਿ ਜੇਕਰ ਕੋਈ ਚੀਜ਼ ਨਾਜਾਇਜ਼ ਨਜ਼ਰ ਆਉਂਦੀ ਹੈ ਤਾਂ ਤੁਸੀਂ ਬੇਸ਼ਕ ਆਰਡਰ ਨਾ ਕਰੋ ਲੇਕਿਨ ਜੇ ਕਿਸੇ ਜਾਇਜ਼ ਮਾਮਲੇ ਦੇ ਵਿਚ ਵੀ ਤੁਸੀਂ ਹੁਕਮ ਕਰਦੇ ਹੋ ਤਾਂ ਅਗੇ ਜਾ ਕੇ ਅਫਸਰਾਂ ਦੀ ਮਰਜ਼ੀ ਹੁੰਦੀ ਹੈ ਉਹ ਚਾਹੇ ਅਮਲ ਕਰਨ ਜਾਂ ਨਾ ਕਰਨ। ਇਸ ਲਈ ਅਜ ਕਲ ਦੇ ਆਰਡਰ ਬੜੇ ਪਤਲੇ ਪਤਲੇ ਹਨ। ਸਪੀਕਰ ਸਾਹਿਬ ਪੈਪਸੂ ਦੇ ਜਿਹੜੇ ਲੋਕ ਸਨ ਉਨ੍ਹਾਂ ਦਾ ਖਿਆਲ ਸੀ ਕਿ ਸਾਡਾ ਆਪਣਾ ਛੋਟਾ ਜਿਹਾ ਘਰ ਹੈ ਇਸ ਨੂੰ ਢਾ ਕੇ ਅਸੀਂ ਜੇ ਵੱਡੇ ਘਰ ਵਿਚ ਜਾਵਾਂਗੇ ਤਾਂ ਸਾਨੂੰ ਵੀ ਰਾਜ ਭਾਗ ਦੀ ਹਵਾ ਲਗੇਗੀ। ਲੇਕਿਨ ਬਦਕਿਸਮਤੀ ਦੀ ਗਲ ਇਹ ਹੈ ਕਿ ਰਾਜ ਭਾਗ ਦੀ ਹਵਾ ਲਗਣੀ ਤਾਂ ਇਕ ਪਾਸੇ ਰਹੀ ਸਗੋਂ ਪੈਪਸੂ ਦੇ ਲੋਕਾਂ ਦਾ ਉਲਟਾ ਦਮ ਹੀ ਘੁਟ ਗਿਆ ਹੈ ਔਰ ਉਹ ਪਹਿਲੇ ਨਾਲੋਂ ਵੀ ਔਖੇ ਹਨ। ਪੈਪਸੂ ਦੇ ਇਲਾਕੇ ਦੇ ਵਿਚ ਜਿਹੜੇ ਪੈਪਸੂ ਰਿਆਸਤ ਦੇ ਵੇਲੇ ਉੱਨਤੀ ਦੇ ਕੰਮ ਸ਼ੁਰੂ ਹੋਏ ਸਨ ਉਹ ਉਥੇ ਦੇ ਉਥੇ ਹੀ ਖੜੇ ਹਨ। ਇਸ ਤੋਂ ਇਲਾਵਾ ਹੋਰ ਵੀ ਪੈਪਸੂ ਲਈ ਨਵਾਂ

[ਸਰਦਾਰ ਪ੍ਰੀਤਮ ਸਿੰਘ ਸਾਹੋਕੇ]

ਡੀਵੈਲਪਮੈਂਟ ਦਾ ਕੋਈ ਕੰਮ ਨਹੀਂ ਕੀਤਾ ਜਾ ਰਿਹਾ। ਇਸ ਤੋਂ ਇਲਾਵਾ ਪੈਪਸੂ ਤੋਂ ਆਏ ਹੋਏ ਮੁਲਾਜ਼ਮ ਵੀ ਘੁਟੇ ਘੁਟੇ ਫਿਰਦੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਪੈਪਸੂ ਦੇ ਲੋਕਾਂ ਨੂੰ ਗਲੇ ਨਾਲ ਲਾਉ ਔਰ ਪੈਪਸੂ ਦੇ ਮੁਲਾਜ਼ਮਾਂ ਨਾਲ ਵੀ ਹਮਦਰਦੀ ਪਰਗਟ ਕਰੋ।

**ਸਰਦਾਰ ਲਛਮਣ ਸਿੰਘ ਗਿੱਲ** : ਰੋਂਦੀ ਯਾਰਾਂ ਨੂੰ ਲੈ ਲੈ ਨਾ ਭਰਾਵਾਂ ਦੇ।

**ਬੀਬੀ ਪਰਕਾਸ਼ ਕੌਰ** : ਸਪੀਕਰ ਸਾਹਿਬ ਮੈਂਬਰ ਸਾਹਿਬ ਨੂੰ ਕਹੋ ਕਿ ਆਪਣੇ ਲਫਜ਼ ਵਾਪਸ ਲੈਣ।

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ ਮੈਂ ਕੋਈ ਮਾੜੀ ਗੱਲ ਤਾਂ ਨਹੀਂ ਕਹੀ। ਇਸ ਤਰ੍ਹਾਂ ਦੀਆਂ ਗੱਲਾਂ ਤਾਂ ਰੋਜ਼ ਕਲਚਰਲ ਪਰੋਗਰਾਮਾਂ ਦੇ ਵਿਚ ਇਨ੍ਹਾਂ ਦੀ ਸਦਾਰਤ ਹੇਠ ਕਹੀਆਂ ਜਾਂਦੀਆਂ ਰਹੀਆਂ ਹਨ। ਇਹ ਤਾਂ ਕਹਾਵਤ ਹੈ।

**ਸਰਦਾਰ ਪਰੀਤਮ ਸਿੰਘ ਸਾਹੋਕੇ** : ਸਪੀਕਰ ਸਾਹਿਬ ਜ਼ਿਲ੍ਹਾ ਸੰਗਰੂਰ ਦੇ ਵਿਚ ਸਬ ਤਹਿਸੀਲ ਸੁਨਾਮ ਸਰਕਾਰ ਨੇ ਬੈਕਵਰਡ ਕਰਾਰ ਦਿੱਤੀ ਹੋਈ ਹੈ। ਉਸ ਦੇ ਵਿਚ ਮੇਰਾ ਹਲਕਾ ਪਿੱਛੇ ਰਹੀਆਂ ਸ਼੍ਰੇਣੀਆਂ ਦਾ ਹਲਕਾ ਹੈ। ਸਾਡੀ ਸਰਕਾਰ ਨੇ ਹਰਿਆਨੇ ਪਰਾਂਤ ਵਾਸਤੇ ਇਕ ਕਮਿਸ਼ਨ ਮੁਕਰਰ ਕੀਤਾ ਸੀ ਜਿਹੜਾ ਇਹ ਦੇਖੇਗਾ ਕਿ ਉਸ ਇਲਾਕੇ ਦੇ ਵਿਚ ਕਿਹੜੇ ਕਿਹੜੇ ਉੱਨਤੀ ਦੇ ਕੰਮ ਨਹੀਂ ਹੋ ਰਹੇ। ਸਾਡੀ ਇਹ ਬੇਨਤੀ ਹੈ ਕਿ ਸਾਡੀ ਜਿਹੜੀ ਬੈਕਵਰਡ ਤਹਿਸੀਲ ਹੈ ਉਸ ਨੂੰ ਵੀ ਕੋਈ ਕਮਿਸ਼ਨ ਦੇਖੇਗਾ ਕਿ ਏਥੇ ਕੀ ਕਝ ਹੋਣਾ ਜ਼ਰੂਰੀ ਹੈ ਔਰ ਕੀ ਕੁਝ ਨਹੀਂ ਹੋਇਆ ਹੋਇਆ। ਔਰ ਇਸ ਤਹਿਸੀਲ ਨੂੰ ਅਗਾਹ ਲੈ ਜਾਣ ਲਈ ਸਰਕਾਰ ਨੇ ਕਿਹੜੇ ਕਿਹੜੇ ਕੰਮ ਕੀਤੇ ਹਨ। ਮੈਂ ਏਥੇ ਦਸਣਾ ਚਾਹੁੰਦਾ ਹਾਂ ਕਿ ਇਕ ਸੜਕ ਸੁਨਾਮ ਤੋਂ ਜਾਖਲ ਨੂੰ ਬਣਨੀ ਸ਼ੁਰੂ ਹੋਈ ਸੀ। ਮੈਂ ਚੌਥੀ ਵਾਰੀ ਐਮ. ਐਲ. ਏ. ਚੁਣ ਕੇ ਆ ਗਿਆ ਹਾਂ ਲੇਕਿਨ ਉਹ ਸੜਕ ਹੁਣ ਤਕ ਜਾਖਲ ਤਕ ਨਹੀਂ ਪਹੁੰਚੀ। ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਹੋਰ ਜ਼ਿਲਿਆ ਦੇ ਵਿਚ ਤੁਸੀਂ ਫਲਡ ਦੀਆਂ ਸੜਕਾਂ ਬਣਾ ਰਹੇ ਹੋ ਏਸੇ ਤਰ੍ਹਾਂ ਜ਼ਿਲਾ ਸੰਗਰੂਰ ਜਿਹੜਾ ਕਿ ਹੜ੍ਹਾਂ ਦੇ ਸਿਲਸਿਲੇ ਵਿਚ ਦੂਜੇ ਨੰਬਰ ਤੇ ਹੈ ਉਸ ਦੇ ਵਿਚ ਘਟੋ ਘਟ ਦੂਜੇ ਨੰਬਰ ਦੇ ਫਲਡ ਸਬੰਧੀ ਸੜਕਾਂ ਜ਼ਰੂਰ ਬਣਾਉ। ਇਸ ਤੋਂ ਬਿਨਾ ਸਪੀਕਰ ਸਾਹਿਬ ਵਿਦਿਆ ਦੇ ਲਿਹਾਜ਼ ਨਾਲ ਜ਼ਿਲ੍ਹਾ ਸੰਗਰੂਰ ਸਾਰੇ ਪੰਜਾਬ ਤੋਂ ਪਿੱਛੇ ਹੈ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਉਥੇ ਏਨੇ ਸਕੂਲ ਖੋਲੇ ਜਿੰਨੇ ਕਿ ਪੰਜਾਬ ਦੇ ਹੋਰ ਜ਼ਿਲ੍ਹਿਆ ਦੇ ਵਿਚ ਹਨ ਔਰ ਉਸ ਤੋਂ ਬਾਅਦ ਜੇ ਦੋ ਸਕੂਲ ਦੂਸਰੇ ਜ਼ਿਲ੍ਹਿਆ ਦੇ ਵਿਚ ਖੋਲ੍ਹੇ ਜਾਣ ਤਾਂ ਸੰਗਰੂਰ ਦੇ ਵਿਚ ਵੀ ਦੋ ਖੋਲ੍ਹੇ ਜਾਣ ਤਾਕਿ ਸਾਡੀ ਵੀ ਉਨ੍ਹਾਂ ਦੇ ਬਰਾਬਰ ਵਿਦਿਆ ਦੇ ਖੇਤਰ ਵਿਚ ਤਰੱਕੀ ਹੁੰਦੀ ਰਹੇ। ਐਸਾ ਨਹੀਂ ਹੋਣਾ ਚਾਹੀਦਾ ਕਿ ਦੂਸਰਿਆਂ ਜ਼ਿਲ੍ਹਿਆਂ ਵਿਚ ਦੋ ਦੋ ਸਕੂਲ ਖੋਲ੍ਹੇ ਔਰ ਸਾਡੇ ਸੰਗਰੂਰ ਵਿਚ ਇਕ ਹੀ ਖੋਲੇ। ਇਸ ਤਰ੍ਹਾਂ ਤਾਂ ਅਸੀਂ ਉਨ੍ਹਾਂ ਦੇ ਪੱਧਰ ਤੇ ਨਹੀਂ ਆ ਸਕਾਂਗੇ। ਇਸ ਕਰਕੇ ਏਸ ਪਾਸੇ ਵਲ ਜ਼ਰੂਰ ਯੋਗ ਧਿਆਨ ਦਿੱਤਾ ਜਾਵੇ। ਜ਼ਿਲਾ ਸੰਗਰੂਰ ਜਿਹੜਾ ਹੈ ਇਸ ਦੀ ਜ਼ਮੀਨ ਹੜ੍ਹਾਂ ਦੀ ਵਜਾਹ ਕਰਕੇ ਦਿਨੋ ਦਿਨ ਥੂਰ ਹੁੰਦੀ ਜਾ ਰਹੀ ਹੈ, ਲੋਕਾਂ ਦੀਆਂ ਫਸਲਾਂ ਮਾਰੀਆਂ ਜਾਂਦੀਆਂ ਹਨ, ਉਸ ਤੋਂ ਬਾਅਦ ਫੇਰ ਸਰਕਾਰ ਲੋਕਾਂ ਨੂੰ ਕਰਜ਼ੇ ਅਤੇ ਤਕਾਵੀਆਂ ਦਿੰਦੀ ਹੈ। ਮਗਰ ਬਦਕਿਸਮਤੀ ਇਹ ਹੈ ਕਿ ਅਗਲੇ ਸਾਲ ਫੇਰ ਹੜ ਆ ਜਾਂਦੇ ਹਨ ਔਰ ਲੋਕਾਂ ਦੀਆਂ ਫਸਲਾਂ ਮਾਰੀਆਂ ਜਾਂਦੀਆਂ ਹਨ। ਪਿਛਲੀ ਰੀਕਵਰੀ ਉਸੇ ਤਰ੍ਹਾਂ ਹੀ ਹੁੰਦੀ ਹੈ ਅਤੇ ਅਗਾਂਹਾਂ ਫੇਰ ਕਰਜ਼ਿਆਂ ਹੇਠਾਂ ਆ ਜਾਂਦੇ ਹਨ। ਸਪੀਕਰ ਸਾਹਿਬ ਜੇ ਕਰ ਸਮਾਲ ਸੇਵਿੰਗ ਦੀ ਲੋੜ ਹੋਵੇ ਤਾਂ ਜ਼ਿਲ੍ਹਾ ਸੰਗਰੂਰ ਸਭ ਤੋਂ ਅਗੇ ਹੁੰਦਾ, ਹੈ ਏਸੇ ਤਰ੍ਹਾਂ ਜੇ ਭਰਤੀ ਦੀ ਲੋੜ ਪਈ ਤਾਂ ਲੋਕਾਂ ਨੇ ਆਪਣੇ ਆਪ ਨੂੰ ਪੇਸ਼ ਕੀਤਾ, ਜੇ ਸੋਨੇ ਦੀ ਲੋੜ ਪਈ ਤਾਂ ਇਹ ਜ਼ਿਲ੍ਹਾ ਕਿਸੇ ਨਾਲੋ ਪਿਛਾਂਹ ਨਹੀਂ ਰਿਹਾ ਔਰ ਜੇ ਦੋ ਦੋ ਰੁਪਏ ਚੰਦਾ ਲੈਣ ਦੀ ਲੋੜ ਪਈ ਤਾਂ ਵੀ ਜ਼ਿਲ੍ਹਾ ਸੰਗਰੂਰ ਪਿੱਛੇ ਨਹੀਂ ਰਿਹਾ। ਜੇ ਸਰਕਾਰ ਦੇ ਕਿਸੇ ਕੰਮ ਵਿਚ ਵੀ ਇਹ ਜ਼ਿਲ੍ਹਾ ਪਿੱਛੇ ਨਹੀਂ ਰਹਿੰਦਾ ਤਾਂ ਫੇਰ ਕੀ ਕਾਰਣ ਹੈ ਕਿ ਸਰਕਾਰ ਇਸ ਵਲ ਧਿਆਨ ਨਹੀਂ ਦਿੰਦੀ। ਜਦੋਂ ਫਲਡ ਆ ਕੇ ਫਸਲਾਂ ਮਾਰੀਆਂ ਜਾਂਦੀਆਂ ਹਨ ਤਾਂ ਗਰੀਬ ਕਿਸਾਨ ਅਤੇ ਹਰੀਜਨ ਪਿਸ ਜਾਂਦਾ ਹੈ। ਉਨ੍ਹਾਂ ਦੇ ਕੋਲ ਖਾਣ ਲਈ ਦਾਣੇ ਤਕ ਨਹੀਂ

ਹੁੰਦੇ। ਅਜ ਦੇਖ ਲਉ ਕਿਹੜਾ ਮਹੀਨਾ ਹੈ, ਅਜ ਉਥੇ ਵਸੂਲੀਆਂ ਹੋ ਰਹੀਆਂ ਹਨ ਤਕਾਵੀਆਂ ਦੀਆਂ ਮੈਨੂੰ ਪਤਾ ਲਗਾ ਹੈ ਕਿ ਸ਼ਾਇਦ ਕਾਮਰੇਡ ਜੀ ਨੇ ਕੋਈ ਹੁਕਮ ਵੀ ਜਾਰੀ ਕੀਤਾ ਹੈ ਕਿ ਉਨ੍ਹਾਂ ਨੂੰ ਰੋਕ ਦਿਓ ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਉਹ ਹੁਕਮ ਕਰੜਾ ਦਿਤਾ ਹੋਇਆ ਹੈ ਤਾਂ ਉਹ ਰੁਕ ਜਾਵੇਗੀ ਨਹੀਂ ਤਾਂ ਅਜੇ ਵੀ ਉਥੇ ਵਸੂਲੀ ਲਈ ਕੁਰਕੀਆਂ ਹੋ ਰਹੀਆਂ ਹਨ। ਮੇਰੀ ਬੇਨਤੀ ਹੈ ਕਿ ਉਨ੍ਹਾਂ ਵਸੂਲੀਆਂ ਨੂੰ ਰੋਕਿਆ ਜਾਵੇ। ਇਸ ਤੋਂ ਅਲਾਵਾ ਸਾਡੇ ਜ਼ਿਲ੍ਹੇ ਦਾ ਸਭ ਤੋਂ ਵਡਾ ਮਸਲਾ ਸੇਮ ਦਾ ਹੈ। ਇਥੇ ਜ਼ਿਕਰ ਆਇਆ ਹੈ ਕਿ ਮਹਿੰਗਾਈ ਬਹੁਤ ਹੋ ਗਈ ਹੈ ਲੇਕਿਨ ਇਸ ਮਹਿੰਗਾਈ ਦੇ ਸਬੰਧ ਵਿਚ ਉਨ੍ਹਾਂ ਦੋਸਤਾਂ ਨੇ ਜ਼ਿਆਦਾ ਤਕਰੀਰਾਂ ਕੀਤੀਆਂ ਹਨ ਜਿਨ੍ਹਾਂ ਦਾ ਮਹਿੰਗਾਈ ਨਾਲ ਕੋਈ ਖਾਸ ਸਬੰਧ ਨਹੀਂ ਸੀ। ਇਸ ਮਹਿੰਗਾਈ ਤੇ ਜਸਟਸ ਗੁਰਨਾਮ ਸਿੰਘ ਹੋਰਾਂ ਨੇ ਕਾਫੀ ਲੈਕਚਰ ਦਿੱਤਾ ਲੇਕਿਨ ਉਨ੍ਹਾਂ ਨੂੰ ਇਸ ਮਹਿੰਗਾਈ ਨਾਲ ਕੀ ਫਰਕ ਪੈਂਦਾ ਹੈ ਭਾਵੇਂ ਮਹਿੰਗਾ ਹੋਵੇ ਜਾਂ ਸਸਤਾ ਹੋਵੇ...........(ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਸੇ ਮੈਂਬਰ ਤੇ ਇਸ ਤਰਾਂ ਕੁਮੈਂਟ ਨਾ ਕਰੋ। (The hon. Member should avoid such comments on other members.)

**ਸਰਦਾਰ ਲਛਮਣ ਸਿੰਘ ਗਿੱਲ** : ਜਿਸ ਖਾਨੇ ਵਿਚ ਤੂੜੀ ਭਰੀ ਹੋਈ ਹੈ ਉਸ ਵਿਚੋਂ ਹੋਰ ਨਿਕਲੇਗਾ ਕੀ ? (ਹਾਸਾ)

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** : ਮੈਂ ਠੇਕੇਦਾਰੀ ਨਹੀਂ ਕਰਦਾ ਜੋ ਮੇਰੇ ਦਿਮਾਗ ਵਿਚੋਂ ਠੇਕੇਦਾਰੀ ਦੀ ਬੂ ਨਿਕਲੇਗੀ। ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਹਰ ਸਾਲ ਹੜ੍ਹਾਂ ਨਾਲ ਪਿੰਡਾਂ ਵਿਚ ਲੋਕਾਂ ਦੀਆਂ ਫਸਲਾਂ ਮਾਰੀਆਂ ਜਾਂਦੀਆਂ ਹਨ ਉਥੇ ਨੀਰਾ ਤੇ ਚਾਰਾ ਵੀ ਨਹੀਂ ਮਿਲਦਾ ਅਤੇ ਇਸ ਕਰਕੇ ਹਜ਼ਾਰਾਂ ਡੰਗਰ ਮਰ ਜਾਂਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਹਰੀਜਨਾਂ ਲਈ ਦਾਣਿਆਂ ਦਾ ਪਰਬੰਧ ਕੀਤਾ ਜਾਵੇ ਉਥੇ ਚਾਰੇ ਦੇ ਡਿਪੋ ਵੀ ਖੋਲ੍ਹੇ ਜਾਣ। ਆਖਰ ਵਿਚ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਹ ਜੋ ਬੇਮੌਸਮੀ ਤਕਾਵੀਆਂ ਦੀ ਵਸੂਲੀ ਕੀਤੀ ਜਾਂਦੀ ਹੈ ਇਸਨੂੰ ਰੋਕਿਆ ਜਾਵੇ। ਇਸ ਤੋਂ ਅਲਾਵਾ ਜੋ ਪਹਿਲਾਂ 7/8 ਸਾਲ ਤਕ ਤਕਾਵੀਆਂ ਦੀ ਵਸੂਲੀ ਨਹੀਂ ਹੋਈ ਉਸ ਨੂੰ ਜੇਕਰ ਹੁਣ ਇਕਦਮ ਵਸੂਲਣਾ ਸ਼ੁਰੂ ਕਰ ਦਿਉਗੇ ਤਾਂ ਇਸ ਨਾਲ ਕਿਸਾਨ ਤਬਾਹ ਹੋ ਜਾਣਗੇ। ਇਸ ਦੀ ਵਸੂਲੀ ਇਸ ਤਰ੍ਹਾਂ ਕਰੋ ਕਿ ਜਿਸ ਤਰ੍ਹਾਂ ਇਕ ਇਕ ਸਾਲ ਵਿਚ ਇਹ ਪੈਸੇ ਦਿਤੇ ਹਨ ਉਸੇ ਤਰ੍ਹਾਂ ਇਕ ਇਕ ਸਾਲ ਵਿਚ ਇਨ੍ਹਾਂ ਨੂੰ ਵਸੂਲ ਕਰੋ। ਮੈਂ ਤੁਹਾਨੂੰ ਯਕੀਨ ਦਿਵਾਂਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਕਿਸੇ ਕੰਮ ਵਿਚ ਪਿਛੇ ਨਹੀਂ ਰਿਹਾ ਹੈ ਅਤੇ ਨਾ ਹੀ ਅਗੇ ਨੂੰ ਪਿਛੇ ਰਹੇਗਾ।

**ਸਰਦਾਰ ਪ੍ਰੇਮ ਸਿੰਘ ਪ੍ਰੇਮ (ਰਾਜਪੁਰਾ)** : ਸਪੀਕਰ ਸਾਹਿਬ ਮੈਂ ਆਪਣੇ ਫਿਨਾਂਸ ਮਨਿਸਟਰ ਸਰਦਾਰ ਕਪੂਰ ਸਿੰਘ ਜੀ ਨੂੰ ਇਸ ਬਜਟ ਦੇ ਪੇਸ਼ ਕਰਨ ਤੇ...........

**ਕਾਮਰੇਡ ਬਾਬੂ ਸਿੰਘ ਮਾਸਟਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਪਹਿਲਾਂ ਤੋਂ ਜਨਰਲ ਪਰੋਸੀਜਰ ਇਹ ਰਿਹਾ ਹੈ ਕਿ ਜੇ ਇਕ ਮੈਂਬਰ ਟਰੈਜ਼ਰੀ ਬੈਂਚਾਂ ਤੋਂ ਬੋਲਦਾ ਹੈ ਤਾਂ ਇਕ ਮੈਂਬਰ ਅਪੋਜ਼ੀਸ਼ਨ ਵਲੋਂ ਬੋਲਦਾ ਹੈ। ਕੀ ਇਸ ਨੂੰ ਤਬਦੀਲ ਕੀਤਾ ਜਾ ਰਿਹਾ ਹੈ ?

**ਸ੍ਰੀ ਸਪੀਕਰ** : ਐਸਾ ਕੋਈ ਪਰੋਸੀਜਰ ਨਹੀਂ ਹੈ। ਮੈਂ ਟਰੈਜ਼ਰੀ ਤੇ ਅਪੋਜ਼ੀਸ਼ਨ ਬੈਂਚਾਂ ਵਿਚ ਟਾਈਮ ਅਪੋਰਸ਼ਨ ਕਰਨਾ ਹੈ। ਤੁਸੀਂ ਬੇ-ਫਿਕਰ ਰਹੋ ਅਪੋਜ਼ੀਸ਼ਨ ਨੂੰ ਤਾਦਾਦ ਨਾਲੋਂ ਵਧ ਹੀ ਟਾਈਮ ਮਿਲੇਗਾ। (There is no such procedure. I have to apportion the time between the Treasury Benches and the Opposition. The hon. Member should not worry about it. The opposition will get more time in proportion to their number.)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਅਰਜ਼ ਕਰ ਰਿਹਾ ਸੀ ਕਿ ਫਿਨਾਂਸ ਮਨਿਸਟਰ ਸਾਹਿਬ ਨੇ ਜੋ ਐਨਾ ਚੰਗਾ ਬਜਟ ਪੇਸ਼ ਕੀਤਾ ਹੈ ਮੈਂ ਉਸ ਲਈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਖਾਸ ਤੌਰ ਤੇ ਇਸ ਲਈ ਵੀ ਕਿ ਉਨ੍ਹਾਂ ਨੇ ਇਸ ਸਾਲ ਕੋਈ ਨਵਾਂ ਟੈਕਸ ਨਹੀਂ ਲਗਾਇਆ। ਸਾਡੀ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਸਟੇਟ ਅਗੇ ਹੀ ਹੈਵੀਲੀ ਟੈਕਸਡ ਸੀ ਅਤੇ ਇਸ ਚੀਜ਼ ਨੂੰ ਮਹਿਸੂਸ ਕਰਕੇ ਜੋ ਉਨਾਂ ਨੇ ਇਹ ਕੰਮ ਕੀਤਾ ਹੈ ਸ਼ਲਾਘਾਯੋਗ ਹੈ। ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ 70 ਫੀਸਦੀ ਆਬਾਦੀ ਐਸੀ ਹੈ ਜੋ ਖੇਤੀਬਾੜੀ ਕਰਦੀ ਹੈ ਅਤੇ ਜੇਕਰ ਮੈਂ ਇਹ ਗਲ ਕਹਾਂ ਕਿ ਸਾਡੀ ਪਰਾਇਮਰੀ ਇੰਡਸਟਰੀ ਖੇਤੀਬਾੜੀ ਹੀ ਹੈ ਤਾਂ ਜ਼ਿਆਦਾ ਸਹੀ ਹੋਵੇਗਾ। ਇਕ ਗਲ ਵੀ ਸਹੀ ਹੈ ਕਿ ਖੇਤੀਬਾੜੀ ਹੀ ਸਾਨੂੰ ਰਾ ਮੈਟੀਰੀਅਲ ਦਿੰਦੀ ਹੈ ਅਤੇ ਇਸ ਤੋਂ ਬਗੈਰ ਕੋਈ ਇੰਡਸਟਰੀ ਚਲ ਨਹੀਂ ਸਕਦੀ ਹੈ। ਇਸ ਲਈ ਇਸ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਜੋ ਖੇਤੀਬਾੜੀ ਨੂੰ ਤਰਕੀ ਦੇਣ ਲਈ ਅਤੇ ਹਾਰਟੀਕਲਚਰ ਨੂੰ ਤਰੱਕੀ ਦੇਣ ਲਈ ਸਬਸਿਡੀ ਲੋਨ ਤੇ ਦੂਜੀਆਂ ਲੈਂਡ ਡਿਵੈਲਪਮੈਂਟ ਸਕੀਮਾਂ ਲਈ ਰੁਪਿਆ ਰਖਿਆ ਹੈ ਅਤੇ ਜੋ ਜੋ ਰਿਆਤਾਂ ਦੇਣ ਦੀ ਕੋਸ਼ਸ਼ ਕੀਤੀ ਹੈ ਤੇ ਉਨ੍ਹਾਂ ਲਈ ਬਜਟ ਵਿਚ ਖਰਚ ਦੱਸਿਆ ਹੈ ਉਨ੍ਹਾਂ ਸਾਰੀਆਂ ਚੀਜ਼ਾਂ ਦੀ ਮੈਂ ਸ਼ਲਾਘਾ ਕਰਦਾ ਹਾਂ। ਸਰਕਾਰ ਨੇ ਜੋ ਉੱਜਲ ਸਿੰਘ ਕਮੇਟੀ ਬਣਾਈ ਹੈ ਉਸ ਤੋਂ ਮੈਂ ਆਸ ਰਖਦਾ ਹਾਂ ਕਿ ਜਿਥੇ ਉਹ ਕਮੇਟੀ ਕੀਮਤਾਂ ਫਿਕਸ ਕਰਨ ਵੇਲੇ ਕੰਨਜ਼ਿਊਮਰ ਦਾ ਖਿਆਲ ਰਖੇਗੀ, ਉਥੇ ਉਹ ਇਸ ਗੱਲ ਦਾ ਵੀ ਖਿਆਲ ਰਖੇਗੀ ਕਿ ਜੋ ਕਿਸਾਨ ਐਨੀ ਮੇਹਨਤ ਕਰਕੇ ਦਾਣੇ ਪੈਦਾ ਕਰਦਾ ਹੈ ਉਸ ਨੂੰ ਵੀ ਉਸ ਦੀ ਮਿਹਨਤ ਦਾ ਮੁਆਵਜ਼ਾ ਪੂਰਾ ਮਿਲੇ.........

**ਸਰਦਾਰ ਲਛਮਣ ਗਿੱਲ** : ਉਸ ਕਮੇਟੀ ਨੇ ਤਾਂ ਰਿਪੋਰਟ ਵੀ ਦੇ ਦਿਤੀ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਦੇ ਦਿੱਤੀ ਹੈ ਤਾਂ ਚੰਗੀ ਗੱਲ ਹੈ ਲੇਕਿਨ ਅਜੇ ਉਹ ਸਾਡੇ ਸਾਹਮਣੇ ਨਹੀਂ ਆਈ ਹੈ (ਵਿਘਨ) ਮੈਂ ਅਰਜ਼ ਕਰਾਂਗਾ ਕਿ ਜੇਕਰ ਮੇਰੇ ਇਹ ਦੋਸਤ ਮੇਰੇ ਤੇ ਮਿਹਰਬਾਨੀ ਕਰਨ ਤਾਂ ਮੈਂ ਛੇਤੀ ਖਤਮ ਕਰ ਸਕਾਂਗਾ। ਸ ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਦਾ ਕਿਸਾਨ ਬੜੀ ਮਿਹਨਤ ਨਾਲ ਅਨਾਜ ਪੈਦਾ ਕਰਦਾ ਹੈ ਲੇਕਿਨ ਜਿਸ ਵਕਤ ਉਸ ਅਨਾਜ ਨੂੰ ਮੰਡੀ ਵਿਚ ਲੈਕੇ ਆਉਂਦਾ ਹੈ ਤਾਂ ਉਸ ਨੂੰ ਉਸ ਦਾ ਘਟ ਮੁਲ ਮਿਲਦਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਜਦੋਂ ਉਹ ਅਗੇ ਕਨਜ਼ਿਊਮਰ ਕੋਲ ਜਾਂਦਾ ਹੈ ਤਾਂ ਉਸ ਦੀ ਕੀਮਤ ਵਧ ਜਾਂਦੀ ਹੈ। ਇਹ ਕਿਸਾਨ ਨਾਲ ਬੜੀ ਭਾਰੀ ਬੇਇਨਸਾਫੀ ਹੈ। ਇਸ ਤੋਂ ਅਲਾਵਾ ਜਦੋਂ ਉਹ ਆਪਣੀਆਂ ਡੇਲੀ ਯੂਜ਼ ਦੀਆਂ ਚੀਜ਼ਾਂ ਅਜ਼ਾਰ ਸੀਮੈਂਟ ਵਗੈਰਾ ਖਰੀਦਣ ਲਈ ਬਾਜ਼ਾਰ ਜਾਂਦਾ ਹੈ ਤਾਂ ਉਸ ਨੂੰ ਉਹ ਸਾਰੀਆਂ ਚੀਜ਼ਾਂ ਮਹਿੰਗੇ ਭਾ ਤੇ ਮਿਲਦੀਆਂ ਹਨ। ਮੈਂ ਅਰਜ਼ ਕਰਦਾ ਹਾਂ ਕਿ ਕਿਸਾਨ ਨੂੰ ਇਹ ਸਾਰੀਆਂ ਚੀਜ਼ਾਂ ਸਰਕਾਰ ਕੰਟਰੋਲ ਰੇਟਸ ਤੇ ਸਪਲਾਈ ਕਰਨ ਦਾ ਇੰਤਜ਼ਾਮ ਕਰੇ ਤਾਕਿ ਕਿਸਾਨ ਨੂੰ ਬਾਜ਼ਾਰ ਵਿਚ ਵਧ ਪੈਸੇ ਨਾ ਦੇਣੇ ਪੈਣ। ਇਸਦੇ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਕਿਸਾਨ ਨੂੰ ਇੰਸੈਂਟਿਵ ਦੇਣ ਲਈ ਜਿਥੇ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜੋ ਕਿਸਾਨ ਹਰ ਸਾਲ ਪਿਛਲੇ ਸਾਲ ਨਾਲੋਂ ਵਧ ਅਨਾਜ ਪੈਦਾ ਕਰਦਾ ਹੈ ਉਸ ਨੂੰ ਇਨਾਮ ਦਿੱਤਾ ਜਾਵੇ ਅਤੇ ਉਸ ਨੂੰ ਕਰਜੇ ਤੇ ਗਰਾਂਟਾਂ ਦਿੱਤੀਆਂ ਜਾਣ ਉਥੇ ਸਰਕਾਰ ਨੂੰ ਚਾਹੀਦਾ ਹੈ ਕਿ ਐਸੇ ਕਿਸਾਨਾਂ ਦਾ ਲੈਂਡ ਰੈਵੀਨਿਊ ਵੀ ਮੁਆਫ ਕੀਤਾ ਜਾਵੇ ਤਾਕਿ ਉਨ੍ਹਾਂ ਦੀ ਹੌਸਲਾ ਅਫਜ਼ਾਈ ਹੋਵੇ ਅਤੇ ਉਹ ਹੋਰ ਵਧ ਮਿਹਨਤ ਕਰਨ। ਖੇਤੀਬਾੜੀ ਦੇ ਸਬੰਧ ਵਿਚ ਦੋ ਤਿੰਨ ਚੀਜ਼ਾਂ ਵਲ ਧਿਆਨ ਦੇਣ ਦੀ ਬੜੀ ਲੋੜ ਹੈ। ਇਕ ਤਾਂ ਹਰ ਸਾਲ ਇਥੇ ਹੜ੍ਹ ਆਉਂਦੇ ਹਨ ਅਤੇ ਸਾਡੀਆਂ ਡਰੇਨਾਂ ਵੀ ਮੁਕੰਮਲ ਨਹੀਂ ਹੋਈਆ ਹਨ। ਇਸ ਦੇ ਨਾਲ ਹੀ ਸਾਡੀ ਸਟੇਟ ਵਿਚ ਸਭ ਤੋਂ ਵਡੀ ਬਿਮਾਰੀ ਸੇਮ ਦੀ ਆਈ ਹੈ। ਸਾਡੇ ਚੰਡੀਗੜ੍ਹ ਦੇ ਨਜ਼ਦੀਕ ਹੀ ਬਾਹਰਲੇ ਦੇਸ਼ਾਂ ਇਟਲੀ ਜ਼ਰਮਨੀ ਵਗੈਰਾ ਤੋਂ ਕੁਝ ਲੋਕ ਆਏ ਸਨ ਅਤੇ ਚੀਫ ਮਨਿਸਟਰ ਸਾਹਿਬ ਵੀ ਉਥੇ ਗਏ ਸਨ। ਤੁਸੀ ਹੈਰਾਨ ਹੋਵੋਗੇ ਕਿ ਉਥੇ ਜੋ ਸੜਕ ਬਣਾਈ ਗਈ ਅਤੇ ਜਿਥੋਂ ਜਿਥੋਂ ਕੰਢਿਆਂ ਤੋਂ ਮਿੱਟੀ ਪੁਟ ਕੇ ਸੜਕ ਤੇ ਪਾਈ ਗਈ ਉਥੇ ਪਾਣੀ ਨਿਕਲ ਆਇਆ ਸੀ। ਮੇਰੇ ਦੱਸਣ ਦਾ ਮਤਲਬ ਇਹ ਹੈ ਕਿ ਸੇਮ ਦੀ ਇਤਨੀ ਭਾਰੀ

ਪਰਾਬਲਮ ਸਾਡੇ ਪੈਂਦਾ ਹੋ ਗਏ ਹੈ । ਇਸ ਨੂੰ ਜੇਕਰ ਛੇਤੀ ਹੀ ਜਤਨ ਕਰਕੇ ਸੰਭਾਲਿਆ ਨਾ ਗਿਆ ਤਾਂ ਇਹ ਸਾਨੂੰ ਤਬਾਹ ਕਰਕੇ ਰੱਖ ਦੇਵੇਗੀ । ਇਸ ਸਿਲਸਿਲੇ ਵਿਚ ਜੋ ਸਟੇਟ ਲਵਲ ਤੇ ਇਕ ਕਮੇਟੀ ਬਣਾਈ ਸੀ ਜਿਸ ਸਾਰੇ ਪੰਜਾਬ ਦਾ ਦੌਰਾ ਕੀਤਾ ਉਸ ਨੇ ਮੈਂ ਸਮਝਦਾ ਹਾਂ ਕਿ ਕੰਮ ਤਾਂ ਬਹੁਤ ਚੰਗਾ ਕੀਤਾ ਹੋਵੇਗਾ ਕਿਉਂਕਿ ਫਲੈਚਰ ਸਾਹਿਬ ਵਰਗੇ ਲਾਇਕ ਅਫਸਰ ਉਸ ਵਿਚ ਹਨ ਲੇਕਨ ਪਤਾ ਲਗਾ ਹੈ ਕਿ ਸਕੀਮਾਂ ਤਾਂ ਬਹੁਤ ਬਣਾਈਆਂ ਲੇਕਨ ਪੈਸਾ ਕੋਈ ਨਹੀਂ ਹੈ ਡਰੇਨਾਂ ਬਨਾਉਣ ਲਈ । ਮੈਂ ਸਮਝਦਾ ਹਾਂ ਕਿ ਇਸ ਸਬੰਧ ਵਿਚ ਜੋ ਪੈਸਾ ਰਖਿਆ ਗਿਆ ਉਹ ਥੋੜ੍ਹਾ ਹੈ ਅਤੇ ਸਰਕਾਰ ਨੂੰ ਐਂਟੀ ਵਾਟਰਲਾਗਿੰਗ ਸਕੀਮਾਂ ਤੇ ਡਰੇਨੇਜ਼ ਦੀਆਂ ਸਕੀਮਾਂ ਵਲ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਵਧ ਪੈਸਾ ਪਰੋਵਾਈਡ ਕਰਨਾ ਚਾਹੀਦਾ ਹੈ । ਦੂਸਰੀ ਗਲ ਮੈਂ ਇੰਡਸਟਰੀ ਦੇ ਸਬੰਧ ਵਿਚ ਕਰਨੀ ਚਾਹੁੰਦਾ ਹਾਂ । ਪੰਜਾਬ ਵਿਚ ਇੰਡਸਟਰੀ ਦੀ ਕਾਫੀ ਤਰੱਕੀ ਹੋਈ ਹੈ ਅਤੇ ਸਰਕਾਰ ਇਸ ਲਈ ਸ਼ਲਾਘਾ ਦੀ ਹਕਦਾਰ ਹੈ । ਲੇਕਨ ਜਿਥੋਂ ਤਕ ਹੈਵੀ ਇੰਡਸਟਰੀ ਦਾ ਸਬੰਧ ਹੈ ਇਹ ਪੰਜਾਬ ਵਿਚ ਬਹੁਤ ਘਟ ਹੈ ਅਤੇ ਆਸ ਕਰਦਾ ਹਾਂ ਕਿ ਸਰਕਾਰ ਇਸ ਪਾਸੇ ਵਧ ਧਿਆਨ ਦੇਵੇਗੀ । ਜਿਥੋਂ ਤਕ ਪਿਛਲੇ ਪੈਪਸੂ ਏਰੀਆਜ਼ ਦਾ ਤੁਅੱਲੁਕ ਹੈ ਮੈਨੂੰ ਇਹ ਗੱਲ ਬੜੇ ਦੁਖ ਨਾਲ ਕਹਿਣੀ ਪੈਂਦੀ ਹੈ ਕਿ ਮਰਜਰ ਤੋਂ ਬਾਅਦ ਇਸ ਸਬੰਧ ਵਿਚ ਉਸ ਨਾਲ ਸ਼ੁਰੂ ਤੋਂ ਹੀ ਬੇਇਨਸਾਫੀ ਹੋ ਰਹੀ ਹੈ । ਸਪੀਕਰ ਸਾਹਿਬ ਉਸ ਇਲਾਕੇ ਲਈ ਦੂਜੇ ਪਲੈਨ ਵਿਚ ਇਸ ਸਬੰਧ ਵਿਚ ਦੋ ਕਰੋੜ ਰੁਪਿਆ ਇਨਡਸਟਰੀ ਲਈ ਰਖਿਆ ਹੋਇਆ ਸੀ ਲੇਕਨ ਉਸ ਵਿਚੋਂ ਉਥੇ ਸਿਰਫ 25 ਫੀਸਦੀ ਹੀ ਖਰਚ ਹੋਇਆ ਹੈ ਅਤੇ ਬਾਕੀ ਦਾ ਸਾਰਾ ਪੈਸਾ ਇੱਧਰ ਦੇ ਪੰਜਾਬ ਵਿਚ ਖਰਚ ਕੀਤਾ ਗਿਆ ਹੈ । ਇਸੇ ਤਰ੍ਹਾਂ ਉਥੇ 25 ਹਜ਼ਾਰ ਸਾਈਕਲ ਤੇ 10 ਹਜ਼ਾਰ ਸਿਲਾਈ ਮਸ਼ੀਨਾਂ ਬਨਾਉਣ ਦਾ ਫੈਸਲਾ ਕੀਤਾ ਹੋਇਆ ਸੀ ਅਤੇ ਇਸ ਸਬੰਧ ਵਿਚ ਪੈਸਾ ਖਰਚ ਕਰਨ ਦਾ ਫੈਸਲਾ ਕੀਤਾ ਹੋਇਆ ਸੀ ਲੇਕਨ ਉਹ ਸਾਰੇ ਦਾ ਸਾਰਾ ਪੈਸਾ ਉਸ ਪੈਪਸੂ ਏਰੀਆ ਵਿਚ ਨਹੀਂ ਖਰਚ ਕੀਤਾ ਗਿਆ ਬਲਕਿ ਉਹ ਉਧਰੋਂ ਡਾਈਵਰਟ ਕਰਕੇ ਪੰਜਾਬ ਦੇ ਏਰੀਆ ਵਿਚ ਖਰਚ ਕੀਤਾ ਗਿਆ ਹੈ ।

**ਸਪੀਕਰ ਸਾਹਿਬ** ਇਸ ਤੋਂ ਅਲਾਵਾ ਸਾਡੀ ਸਰਕਾਰ ਨੇ ਗਵਰਨਮੈਂਟ ਆਫ ਇੰਡੀਆ ਦੇ ਨਾਲ ਮਿਲ ਕੇ ਫੈਸਲਾ ਕੀਤਾ ਸੀ ਕਿ ਰਾਜਪੁਰਾ , ਗੋਬਿੰਦਗੜ੍ਹ, ਪਟਿਆਲਾ, ਬੱਸੀ ਪਠਾਨਾਂ ਅਤੇ ਮਲਰਕੋਟਲਾ—ਇਨ੍ਹਾਂ ਸ਼ਹਿਰਾਂ ਨੂੰ ਇੰਡਸਟਰੀਅਲ ਟਾਊਨਜ਼ ਬਣਾਇਆ ਜਾਵੇਗਾ । (ਵਿਘਨ)

**ਸਰਦਾਰ ਲਛਮਣ ਗਿਲ** ਆਨ ਏ ਪੁਆਇਟ ਆਫ ਆਰਡਰ, ਸਰ । ਕੀ ਪੈਪਸੂ ਪਜਾਬ ਸਟੇਟ ਤੋਂ ਬਾਹਿਰ ਹੈ ?

**ਸਰਦਾਰ ਪ੍ਰੇਮ ਪ੍ਰੇਮ** : ਸਪੀਕਰ ਸਾਹਿਬ, ਮੇਰੇ ਵੀਰ ਜਿਹੜੇ ਜਗਰਾਉਂ ਤੋਂ ਅਸੈਂਬਲੀ ਵਿਚ ਤਸ਼ਰੀਫ ਲਿਆਏ ਹਨ। ਉਨ੍ਹਾਂ ਨੇ ਸ਼ਾਇਦ ਨਹੀਂ ਸੁਣਿਆ ਜਦੋਂ ਮੈਂ ਅਰਸਟ ਵਾਈਲ ਪੈਪਸੂ ਏਰੀਆ ਕਿਹਾ ਸੀ, ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਮੇਰੀ ਉਸ ਗਲ ਵਲ ਧਿਆਨ ਨਹੀਂ ਦਿਤਾ ਮੈਂ ਅਰਜ਼ ਕਰ ਰਿਹਾ ਸੀ ਕਿ ਉਨ੍ਹਾਂ ਸ਼ਹਿਰਾਂ ਨੂੰ ਇੰਡਸਟਰੀਅਲ ਟਾਊਨਜ਼ ਨਹੀਂ ਬਣਾਇਆ ਗਿਆ। ਬਹੁਤ ਸਾਰੇ ਆਦਮੀ ਉਥੋਂ ਚਲੇ ਆਏ ਅਤੇ ਉਨ੍ਹਾਂ ਨੇ ਲੁਧਿਆਨੇ ਜ਼ਿਲੇ ਵਿਚ ਆ ਕੇ ਇੰਡਸਟਰੀ ਖੋਲ੍ਹੀ ਕਿਉਂਕਿ ਲੁਧਿਆਨੇ ਨੂੰ ਬਹੁਤ ਸਾਰੀਆਂ ਫੈਸਲਿਟੀਜ਼ ਸਰਕਾਰ ਨੇ ਦਿਤੀਆਂ। ਪਟਿਆਲਾ ਡਿਵੀਜ਼ਨ ਵਿਚ ਵੂਲ ਸਪਿਨਿੰਗ ਮਿਲ ਮਨਜ਼ੂਰ ਹੋਈ ਸੀ ਪਰ ਉਹ ਭੀ ਲੁਧਿਆਨੇ ਵਿਚ ਲਗਾਈ ਗਈ। ਸੈਕੰਡ ਫਾਈਵ ਈਅਰ ਪਲਾਨ ਵਿਚ ਜਿਨ੍ਹਾਂ ਰੁਪਿਆ ਅਲਾਟ ਹੋਇਆ ਸੀ ਉਸ ਵਿਚ ਪੈਪਸ ਏਰੀਏ ਲਈ 1/4 ਹਿਸਾ ਸੀ ਲੇਕਿਨ ਉਹ ਭੀ ਪੂਰਾ ਰੁਪਿਆ ਖਰਚ ਨਹੀਂ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਹੋਇਆ ਸੀ। ਇਸ ਤਰ੍ਹਾਂ ਥਰਡ ਫਾਈਵ ਈਅਰ ਪਲਾਨ ਲਈ 14 ਕਰੋੜ ਰੁਪਿਆ ਸੀ ਉਸ ਵਿਚ 1½ ਕਰੋੜ ਰੁਪਿਆ ਪੈਪਸੂ ਡਿਵੀਜ਼ਨ ਲਈ ਰਖਿਆ। ਇਹ ਬਹੁਤ ਥੋੜੀ ਰਕਮ ਹੈ। ਦੂਜੀ ਪਲੈਨ ਲਈ ਸਾਰੀ ਅਮਾਊਂਟ ਦਾ 1/4 ਹਿਸਾ ਸੀ ਪਰ ਹੁਣ ਤਾਂ ਸਾਰੀ ਅਮਾਊਂਟ ਦਾ 1/7 ਹਿਸਾ ਬੈਠਦਾ ਹੈ। ਸਪੀਕਰ ਸਾਹਿਬ, ਜਦੋਂ ਪੈਪਸੂ ਪੰਜਾਬ ਦੇ ਨਾਲ ਮਰਜ ਹੋਣਾ ਸੀ, ਸਾਨੂੰ ਬਹੁਤ ਖੁਸ਼ੀ ਸੀ। ਅਸੀਂ ਮਰਜਰ ਦਾ ਨਾਅਰਾ ਲਾਇਆ ਸੀ। ਇਕੋ ਜਿਹੀ ਬੋਲੀ ਬੋਲਣ ਵਾਲੇ, ਅਤੇ ਇਕੋ ਜਿਹੇ ਰਹਿਣ ਸਹਿਣ ਦਾ ਇਲਾਕਾ ਹੈ ਤਾਕਿ ਇਥੇ ਇਕੱਠੇ ਹੋ ਕੇ ਡੀਵੈਲਪਮੈਂਟ ਹੋ ਸਕੇ ਲੇਕਿਨ ਪੈਪਸੂ ਦੇ ਮਰਜਰ ਹੋਣ ਦੇ ਬਾਅਦ ਸਾਡੇ ਨਾਲ ਇਨਸਾਫ ਨਹੀਂ ਹੋਇਆ ਅਤੇ ਨਾ ਹੋ ਰਿਹਾ ਹੈ। ਰਾਜਪੁਰੇ ਤੋਂ ਮਛਲੀ ਤਕ ਸੜਕ ਥਰਡ ਫਾਈਵ ਈਅਰ ਪਲਾਨ ਵਿਚ ਬਣਾਉਣ ਲਈ ਸ਼ਾਮਲ ਕਰ ਦਿਤੀ। ਨੀਚੇ ਦੇ ਮਹਿਕਮੇ ਵਾਲਿਆਂ ਨੇ ਵੀ ਰੁਪਿਆ ਪ੍ਰੋਵਾਈਡ ਕਰ ਦਿਤਾ। ਸਰਕਾਰ ਨੇ ਕਿਹਾ ਕਿ ਇਹ ਸੜਕ ਥਰਡ ਫਾਈਵ ਈਅਰ ਪਲਾਨ ਵਿਚ ਸ਼ਾਮਲ ਕਰ ਲਈ ਗਈ ਹੈ ਲੇਕਿਨ ਆਖਰੀ ਵੇਲੇ ਉਸ ਵੇਲੇ ਦੇ ਮਾਲਕਾਂ ਨੇ ਉਹ ਰੁਪਿਆ ਕਿਸੇ ਦੂਜੀ ਸੜਕ ਲਈ ਦੇ ਦਿਤਾ। ਜਿਸ ਦੇ ਨਾਲ ਇਹ ਸੜਕ ਨਹੀਂ ਬਣੀ।

ਸਪੀਕਰ ਸਾਹਿਬ, ਪੈਪਸੂ ਦੀਆਂ ਸਰਵਿਸਜ਼ ਨਾਲ ਵੀ ਇਨਸਾਫ ਨਹੀਂ ਹੋਇਆ। ਅਜੇ ਤਕ ਇਨ੍ਹਾਂ ਦੀ ਇਨਟੈਗਰੇਸ਼ਨ ਕੰਪਲੀਟ ਨਹੀਂ ਹੋਈ। ਜਿਹੜੀ ਹੋਈ ਹੈ ਉਹ ਵੀ ਇਨਸਾਫ ਤੇ ਮਬਨੀ ਨਹੀਂ ਹੈ।

ਸਪੀਕਰ ਸਾਹਿਬ, ਪੈਪਸੂ ਦੇ ਲੀਡਰਾਂ ਅਤੇ ਪੋਲੀਟੀਸ਼ਨਾਂ ਦੇ ਨਾਲ ਤਾਂ ਇਨਸਾਫ ਨਹੀਂ ਸੀ ਹੋਇਆ। ਅਜੇ ਤਕ ਵੀ ਇਨਸਾਫ ਨਹੀਂ ਹੋ ਰਿਹਾ ਪਰ ਲੋਕਾਂ ਨਾਲ ਤਾਂ ਹੋਣਾ ਚਾਹੀਦਾ ਸੀ। ਅਸੀਂ ਬਹੁਤ ਸਾਰੀਆਂ ਕੁਰਬਾਨੀਆਂ ਕਰ ਕੇ ਆਏ ਸਾਂ ਲੇਕਿਨ ਗਜ਼ਬ ਕੀ ਸ਼ੋਖੀਆਂ ਹੈ ਸਾਮਨੇ ਮਦਫਨ ਕੇ ਬੈਠੇ ਹੈਂ। ਮਿਲਾ ਕਰ ਹਮ ਕੋ ਮਿਟੀ ਮੇਂ ਮਜਾਵਰ ਬਣ ਕੇ ਬੈਠੇ ਹੈਂ। ਮੈਂ ਕਾਮਰੇਡ ਰਾਮਕਿਸ਼ਨ ਅਤੇ ਸਰਦਾਰ ਦਰਬਾਰਾ ਸਿੰਘ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਇਸ ਪਾਸੇ ਧਿਆਨ ਦੇਣ।

ਕਾਮਰੇਡ ਸਰਕਾਰ ਨੇ ਜੁਡੀਸ਼ਰੀ ਨੂੰ ਐਗਜ਼ੇਕਟਿਵ ਤੋਂ ਅਲਹਿਦਾ ਕਰ ਦਿਤਾ ਹੈ, ਬਹੁਤ ਚੰਗੀ ਗਲ ਕੀਤੀ ਹੈ। ਮਰਲਾ ਟੈਕਸ ਹਟਾ ਕੇ ਬਹੁਤ ਚੰਗੀ ਗਲ ਕੀਤੀ ਹੈ। ਸਰਕਾਰ ਨੇ ਗਵਰਨਮੈਂਟ ਇੰਪਲਾਈਜ਼ ਨੂੰ ਉਨ੍ਹਾਂ ਦਾ ਹਕ ਦਿਤਾ ਹੈ। ਇਸ ਲਈ ਸਰਕਾਰ ਵਧਾਈ ਦੀ ਹੱਕਦਾਰ ਹੈ।

ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ। ਉਸ ਤੇ ਕੋਈ ਜਜ਼ਬਾਤੀ ਜਾਂ ਪਾਖੰਡੀ ਆਦਮੀ ਭਾਵੇਂ ਇਤਰਾਜ਼ ਕਰੇ ਜਾਂ ਕੋਈ ਪ੍ਰਾਪੇਗੰਡੇ ਦੇ ਦ੍ਰਿਸ਼ਟੀਕੋਣ ਨਾਲ ਨੁਕਤਾਚੀਨੀ ਕਰੇ ਪਰ ਕੋਈ ਰੀਅਲਿਸਟ ਇਸ ਦੇ ਬਰਖਲਾਫ ਨਹੀਂ ਹੋਵੇਗਾ। ਇਹ ਮਸਲਾ ਲੈਜਿਸ-ਲੇਟਰਜ਼ ਬਾਰੇ ਹੈ। ਲੈਜਿਸਲੇਟਰਜ਼ ਦੇ ਪਾਸ ਬਹੁਤ ਸਾਰਾ ਕੰਮ ਹੈ। ਸਵੇਰ ਤੋਂ ਸ਼ਾਮ ਤਕ ਜਨਤਾ ਇਨ੍ਹਾਂ ਦੇ ਦੁਆਲੇ ਹੋਈ ਰਹਿੰਦੀ ਹੈ। ਡੀਵੈਲਪਮੈਂਟ ਦੇ ਬਹੁਤ ਕੰਮ ਹੋ ਰਹੇ ਹਨ ਅਤੇ ਇਸ ਡਿਵੈਲ-ਪਿੰਗ ਇਕਾਨੋਮੀ ਵਿਚ ਜਨਤਾ ਜਾਇਜ਼ ਤੌਰ ਤੇ ਲੈਜਿਸਲੇਟਰਜ਼ ਕੋਲ ਆਂਦੀ ਹੈ। ਇਸ ਵਿਚ ਸਰਕਾਰ ਦੀ ਭੀ ਮਿਹਰਬਾਨੀ ਹੈ ਕਿਉਂਕਿ ਸਰਕਾਰ ਜਿਸ ਵੇਲੇ ਲੋਕਾਂ ਨੂੰ ਕਰਜ਼ੇ ਦਿੰਦੀ ਹੈ ਤਾਂ ਸਰਕਾਰ ਉਨ੍ਹਾਂ ਕੋਲੋਂ ਨਿਸਚਿਤ ਸਮੇਂ ਕਰਜ਼ੇ ਦੀ ਕਿਸ਼ਤ ਵਸੂਲ ਕਰਨ ਨਹੀਂ ਜਾਂਦੀ। ਇਸ ਦਾ ਕਾਰਣ ਇਹ ਹੈ ਕਿ ਵਸੂਲ ਕਰਨ ਵਾਲੇ ਛੋਟੇ ਕਰਮਚਾਰੀ, ਲੋਕਾਂ ਕੋਲੋਂ ਚਾਹ ਪਾਣੀ ਪੀ ਕੇ ਬਿਨਾਂ ਕਿਸ਼ਤ ਲਈ ਵਾਪਸ ਆ ਜਾਂਦੇ ਹਨ। ਸਰਕਾਰ ਬਾਅਦ ਵਿਚ ਲੋਕਾਂ ਕੋਲੋਂ ਸਾਰਾ ਹੀ ਅਮਾਊਂਟ ਰੀਕਵਰ ਕਰਨ ਦਾ ਆਰਡਰ ਕਰ ਦਿੰਦੀ ਹੈ। ਉਹ ਸਾਰਾ ਪੈਸਾ ਦੇ ਨਹੀਂ ਸਕਦੇ ਉਹ ਲੋਕ

ਲੈਜਿਸਲੇਟਰਜ਼ ਕੋਲ ਭਜਦੇ ਹਨ । ਲੈਜਿਸਲੇਟਰਜ਼ ਮਨਿਸਟਰਜ਼ ਜਾਂ ਆਫੀਸਰਜ਼ ਦੇ ਦਰਵਾਜ਼ੇ ਖਟ ਖਟਾਂਦੇ ਹਨ ਤਾਕਿ ਉਨ੍ਹਾਂ ਦੇ ਸਾਰੀ ਅਮਾਉਂਟ ਦੀ ਰਿਕਵਰੀ ਦੇ ਆਰਡਰ ਸਟੇ ਹੋ ਸਕਣ ਇਸ ਤੋਂ ਛੁਟ ਸਪੀਕਰ ਸਾਹਿਬ, ਅਜ ਦੇ ਜ਼ਮਾਨੇ ਵਿਚ ਬਹੁਤ ਹੀ ਕੰਪਲੀਕੇਟਿਡ ਅਤੇ ਫਾਸਟ ਲਾਇਫ ਹੈ। ਇਕ ਆਦਮੀ ਆਪਣੇ ਕੰਮ ਪੂਰੇ ਨਹੀਂ ਕਰ ਸਕਦਾ। ਸਵੇਰੇ ਜਦ ਕੋਈ ਜਾਗਦਾ ਹੈ ਤਾਂ ਉਹ ਵੇਖਦਾ ਹੈ ਕਿ ਕੋਈ ਟੋਕਨ ਟੈਕਸ ਦੇਣਾ ਹੁੰਦਾ ਹੈ। ਇਨਸ਼ੋਰੈਂਸ ਦੀ ਕਿਸ਼ਤ ਦੇਣੀ ਹੁੰਦੀ ਹੈ । ਕਿਸੇ ਮੁੰਡੇ ਦੀ ਫੀਸ ਦੇਣੀ ਹੁੰਦੀ ਹੈ। ਕਿਸੇ ਮੁੰਡੇ ਨੂੰ ਸਕੂਲ ਵਿਚ ਦਾਖਲ ਕਰਾਉਣਾ ਹੁੰਦਾ ਹੈ ਟੈਲੀਫੋਨ, ਬਿਜਲੀ ਤੇ ਪਾਣੀ ਦੇ ਬਿਲਾਂ ਦੀ ਮਿਆਦ ਆਂਦੀ ਹੈ ਕਿ ਇਸੇ ਤਰ੍ਹਾਂ ਕਈ ਮੁਸ਼ਕਲਾਂ ਹੁੰਦੀਆਂ ਹਨ। ਮੈਂ ਸਮਝਦਾ ਹਾਂ ਕਿ ਇਕ ਆਦਮੀ ਸਾਰੀ ਦੁਨੀਆਂ ਦੇ ਮਸਲਿਆਂ ਨੂੰ ਹਲ ਨਹੀਂ ਕਰ ਸਕਦਾ, ਲੈਜਿਸਲੇਟਰਜ਼ ਦੀ ਹੋਲ ਟਾਈਮ ਜਾਬ ਹੈ ਕਿਤਨੀਆਂ ਰੀਪੋਰਟਾਂ ਤੇ ਕਾਗਜ਼ ਰੋਜ਼ ਪੜ੍ਹਨ ਲਈ ਆਉਂਦੇ ਹਨ, ਇਹ ਇਸ ਸਾਰੇ ਕੰਮ ਨਾਲ ਇਨਸਾਫ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਆਪਣੀ ਰੋਜ਼ੀ ਵਲ ਵੀ ਧਿਆਨ ਦੇਣਾ ਹੁੰਦਾ ਹੈ। ਇਸ ਲਈ ਉਨ੍ਹਾਂ ਦਾ ਕੰਪਨਸੇਟਰੀ ਅਲਾਊਂਸ ਵਧਣਾ ਚਾਹੀਦਾ ਹੈ। ਇਨ੍ਹਾਂ ਨੂੰ ਫਰੀ ਟੈਲੀਫੋਨ ਮਿਲਣਾ ਚਾਹੀਦਾ ਹੈ। ਫਰੀ ਸਟੇਸ਼ਨਰੀ ਮਿਲਣੀ ਚਾਹੀਦੀ ਹੈ , ਫਰੀ ਮੈਡੀਕਲ ਟਰੀਟਮੈਂਟ ਹੋਣਾ ਚਾਹੀਦਾ ਹੈ, ਸਟੇਟ ਵਿਚ ਟਰੈਵਲ ਕਰਨ ਲਈ ਫਰੀ ਪਾਸ ਮਿਲਣਾ ਚਾਹੀਦਾ ਏ, ਫਲੈਟਸ ਅਤੇ ਕਮਰਿਆਂ ਦਾ ਕਿਰਾਇਆ ਨਾਮੀਨਲ ਚਾਰਜ ਕਰਨਾ ਚਾਹੀਦਾ ਹੈ। (ਤਾੜੀਆਂ) ਆਨੇਸਟ ਲੈਜਿਸਲੇਟਰਜ਼ ਲਈ ਆਪਣੇ ਕੰਮ ਲਈ ਇਨਸਾਫ ਕਰਨ ਲਈ ਇਹ ਸਹੂਲਤਾਂ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ, ਮੈਂ ਅਮਰੀਕਾ ਅਤੇ ਇੰਗਲੈਂਡ ਦੀ ਮਿਸਾਲਾਂ ਨਹੀਂ ਦੇਣਾ ਚਾਹੁੰਦਾ ਕਿਉਂਕਿ ਵਕਤ ਬਹੁਤ ਥੋੜਾ ਹੈ, ਅਮਰੀਕਾ ਵਿਚ ਇਕ ਸੈਨੇਟਰ ਲਈ ੧੩ ਲਖ ਰੁਪਿਆ ਸਾਲ ਵਿਚ ਖਰਚ ਹੁੰਦਾ ਹੈ।

3.00. p.m. ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ ਉਹ ਹੈ ਕਿ ਸਰਦਾਰ ਪ੍ਰਤਾਪ ਸਿੰਘ ਦਾ ਕਤਲ ਇਹ ਬੜੀ ਦੁਖਦਾਈ ਗਲ ਹੈ। ਬਹੁਤ ਵੈਲ ਪਲੈਂਡ ਤਰੀਕੇ ਨਾਲ ਕਤਲ ਹੋਇਆ ਹੈ। ਪੰਜਾਬ ਦਾ ਬੜਾ ਵਡਾ ਆਦਮੀ ਮਾਰਿਆ ਗਿਆ ਹੈ। ਮੈਨੂੰ ਸਿਆਸਤ ਵਿਚ ਆਇਆਂ 32 ਸਾਲ ਹੋ ਗਏ ਹਨ। ਮੈਂ ਸਰਦਾਰ ਪ੍ਰਤਾਪ ਸਿੰਘ ਨਾਲ ਕੰਮ ਕਰਦਾ ਰਿਹਾ ਹਾਂ। ਆਜ਼ਾਦੀ ਦੀ ਲੜਾਈ ਲੜਨ ਦੇ ਵੇਲੇ ਮੈਂ ਜੇਲ੍ਹ ਵਿਚ ਉਨ੍ਹਾਂ ਨਾਲ ਇਕੋ ਕੋਠੜੀ ਵਿਚ ਰਿਹਾ ਹਾਂ। ਉਸ ਦੇ ਬਾਅਦ ਵੀ ਸਰਦਾਰ ਪ੍ਰਤਾਪ ਸਿੰਘ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਹੈ। ਜੇਕਰ ਆਜ਼ਾਦੀ ਦੀ ਲੜਾਈ ਦਿਨਾਂ ਦਾ ਧਿਆਨ ਕਰੀਏ ਅਤੇ ਮੁਕਾਬਲਾ ਕਰੀਏ ਤਾਂ ਹੋਰ ਕੋਈ ਅਜਿਹਾ ਆਦਮੀ ਨਹੀਂ ਹੈ ਜਿਸ ਨੇ ਸਸਦਾਰ ਪ੍ਰਤਾਪ ਸਿੰਘ ਦੀ ਤਰ੍ਹਾਂ ਕੁਰਬਾਨੀਆਂ ਕੀਤੀਆਂ ਹੋਣ ਅਤੇ ਦਲੇਰੀ ਨਾਲ ਤੇ ਨਿਸ਼ਕਾਮ ਸੇਵਾ ਕੀਤੀ ਹੋਵੇ। ਬਾਅਦ ਵਿਚ ਜ਼ਰੂਰ ਕੁਝ ਖਾਮੀਆਂ ਆ ਗਈਆਂ, ਐਬਸੋਲਿਊਟ ਪਾਵਰ ਨਾਲ ਖਾਮੀਆਂ ਆ ਹੀ ਜਾਇਆ ਕਰਦੀਆਂ ਹਨ। ਪਰ ਇਸ ਵੇਲੇ ਇਨ੍ਹਾਂ ਦਾ ਜ਼ਿਕਰ ਮੈਂ ਮੁਨਾਸਬ ਨਹੀਂ ਸਮਝਦਾ। ਪਰ ਮੈਨੂੰ ਇਹ ਗਲ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਖਾਮੀਆਂ ਦੇ ਮੁਕਾਬਲੇ ਤੇ ਉਨ੍ਹਾਂ ਦੀ ਦੇਸ਼ ਸੇਵਾ ਦਾ ਪਲੜਾ ਭਾਰੀ ਹੈ। ਮੈਂ ਕਾਮਰੇਡ ਅਤੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਉਸ ਨੂੰ ਸਟੇਟ ਫਿਊਨਰਅਲ ਦੀ ਤਰ੍ਹਾਂ ਇੱਜ਼ਤ ਦਿਤੀ ਹੈ। ਇਹ ਸ਼ਲਾਘਾ ਦੇ ਹੱਕਦਾਰ ਹਨ। ਜਦੋਂ ਉਨ੍ਹਾਂ ਦਾ ਮਿਰਤਕ ਸ਼ਰੀਰ 3 1/2 ਵਜੇ ਸਵੇਰੇ ਅੰਮ੍ਰਿਤਸਰ ਪੁਜਾ ਤਾਂ ਸਾਰੇ ਰਸਤੇ ਵਿਚ ਸਰਦੀ ਵਿਚ ਪੁਲਿਸ ਵਾਲੇ ਖੜੇ ਰਹੇ ਕਿ ਉਨ੍ਹਾਂ ਦਾ ਸ਼ਵ ਜੀ. ਟੀ. ਰੋਡ ਤੋਂ ਨਿਕਲੇਗਾ ਤਾਂ ਸਲਾਮੀ ਦੇ ਕੇ ਜਾਵਾਂਗੇ। ਪਰ ਜੇ ਕੁਝ ਦੋਸਤ ਉਨ੍ਹਾਂ ਦੀ ਮੌਤ ਤੋਂ ਕੈਪੀਟਲ ਬਣਾਉਣਾ ਚਾਹੁਣ ਤਾਂ ਮੈਂ ਉਨ੍ਹਾਂ ਨਾਲ ਸਹਿਮਤ ਹੋਣ ਤੋਂ ਮਜ਼ਬੂਰ ਹਾਂ। ਮੈਂ ਇਹ ਗਲ ਮੰਨਣ ਵਾਸਤੇ ਤਿਆਰ ਨਹੀਂ ਹਾਂ। ਮੈਂ ਸਮਝਦਾ ਹਾਂ ਕਿਉਂਕਿ ਉਨ੍ਹਾਂ ਨੂੰ ਬੜੀ ਇਜ਼ਤ ਦਿਤੀ

ਗਈ ਹੈ। ਉਨ੍ਹਾਂ ਦੇ ਭੋਗ ਤੇ ਇੰਦਰਾ ਗਾਂਧੀ, ਜਗਜੀਵਨ ਰਾਮ ਅਤੇ ਯੂਨੀਅਨ ਗਵਰਨਮੈਂਟ ਦੇ ਹੋਰ ਬਹੁਤ ਸਾਰੇ ਨੁਮਾਇੰਦੇ ਅੰਮ੍ਰਿਤਸਰ ਗਏ। ਸਪੀਕਰ ਸਾਹਿਬ, ਤੁਸਾਂ ਖੁਦ ਉਥੇ ਸਪੀਚ ਕੀਤੀ ਸੀ। ਤੇ ਜੇ ਕਰ ਇੰਨੀ ਇਜ਼ਤ ਦੇਣ ਦੇ ਬਾਅਦ ਹੁਣ ਫਿਰ ਜੇ ਕੋਈ ਪ੍ਰਤਾਪ ਸਿੰਘ ਨੂੰ ਕੰਟਰੋਵਰਸ਼ਲ ਬਣਾਂਦਾ ਹੈ ਤਾਂ ਇਹ ਪ੍ਰਤਾਪ ਸਿੰਘ ਨਾਲ ਹਮਦਰਦੀ ਨਹੀਂ। ਇਤਨੀ ਇਜ਼ਤ ਤੋਂ ਪਿਛੋਂ ਇਨ੍ਹਾਂ ਵਿਰੁਧ ਕੋਈ ਸ਼ਬਦ ਕਹਿਣ ਦੀ ਕੋਈ ਜੁਅਰਤ ਨਹੀਂ ਸੀ ਕਰ ਸਕਦਾ ਪਰ ਜੇ ਹੁਣ ਕਿਸੇ ਨੇ ਅਸੈਂਬਲੀ ਵਿਚ ਕੁਝ ਕਿਹਾ ਹੈ ਤਾਂ ਇਸ ਦੀ ਜ਼ਿਮੇਵਾਰੀ ਇਨ੍ਹਾਂ ਸਜਣਾਂ ਤੇ ਹੈ, ਮੈਨੂੰ ਤਾਂ ਇਹ ਸਾਰੀ ਗਲ ਪਿਛੇ ਕੁਝ ਹੋਰ ਹੀ ਗਲ ਦਿਸਦੀ ਹੈ।

ਸ਼ੌਕ ਹਰ ਰੰਗ ਰਕੀਬੇ ਸਰੋ ਸਾਮਾਂ ਨਿਕਲਾ,
ਕੈਸ ਤਸਵੀਰ ਕੇ ਪਰਦੇ ਮੇਂ ਭੀ ਉਰੀਆਂ ਨਿਕਲਾ।

ਜ਼ਾਹਿਰ ਇਹ ਹੁੰਦਾ ਹੈ ਕਿ ਉਨ੍ਹਾਂ ਦਾ ਮਕਸਦ ਕੁਝ ਹੋਰ ਸੀ। ਮੈਂ ਉਨ੍ਹਾਂ ਨਾਲ ਸਹਿਮਤ ਨਹੀਂ ਹਾਂ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਕਾਤਲਾਂ ਨੂੰ ਲਭਣ ਲਈ ਪੂਰਾ ਜ਼ੋਰ ਲਗਾ ਰਹੀ ਹੈ ਅਤੇ ਇਥੋਂ ਦੀ ਪੁਲਿਸ ਕਿਸੇ ਨਾ ਕਿਸੇ ਨਤੀਜੇ ਤੇ ਜ਼ਰੂਰ ਪਹੁੰਚੇਗੀ। ਕਾਤਲਾਂ ਨੂੰ ਜਲਦੀ ਤੋਂ ਜਲਦੀ ਟ੍ਰੇਸ ਕਰਕੇ ਸਜ਼ਾ ਦਿਵਾਉਣੀ ਚਾਹੀਦੀ ਹੈ।

ਅਗਲੀ ਗਲ ਮੈਂ ਸਰਵਿਸਜ਼ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਪਹਿਲੇ ਜਨਰਲ ਇਲੈਕਸ਼ਨ ਤੋਂ ਹੀ ਲੈਜਿਸਲੇਟਰ ਚਲਿਆ ਆ ਰਿਹਾ ਹਾਂ। ਮੈਨੂੰ ਕਈ ਵਾਰ ਗੌਰਮਿੰਟ ਵਿਚ ਰਹਿਣ ਦਾ ਵੀ ਇਤਫਾਕ ਹੋਇਆ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੀਆਂ ਸਰਵਿਸਜ਼ ਸੈਕਰੇਟਰੀ-ਏਟ ਲੈਵਲ ਤੇ ਡਿਸਟ੍ਰਿਕਟ ਲੈਵਲ ਤੇ ਬੜੀਆਂ ਐਫੀਸ਼ੈਂਟ ਹਨ। ਮੈਨੂੰ ਉਨ੍ਹਾਂ ਦੀ ਦਾਦ ਦੇਣ ਵਿਚ ਕੋਈ ਝਿਜਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਥੋਂ ਦੇ ਅਫਸਰ ਪੰਜਾਬ ਦੇ ਪ੍ਰਾਬਲਮਜ਼ ਨੂੰ ਸਮਝਦੇ ਵੀ ਹਨ ਅਤੇ ਇਨ੍ਹਾਂ ਦਾ ਹਲ ਵੀ ਕਢ ਸਕਦੇ ਹਨ। ਮੈਂ ਉਨ੍ਹਾਂ ਦੀ ਦਿਆਨਤਦਾਰੀ ਤੇ ਵੀ ਸ਼ੱਕ ਨਹੀਂ ਕਰਦਾ। ਪਰ ਇਕ ਗਲ ਹੈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸੁਭਾਅ ਹੀ ਬਣ ਗਿਆ ਹੈ ਕਿ ਜਿਸ ਤਰ੍ਹਾਂ ਨਾਲ ਡੀਲਿੰਗ ਅਸਿਸਟੈਂਟ ਨੋਟ ਚਲਾਉਂਦਾ ਹੈ ਉਹ ਅਖੀਰ ਤਕ ਵੈਸੇ ਹੀ ਚਲਿਆ ਜਾਂਦਾ ਹੈ। ਉਨ੍ਹਾਂ ਨੂੰ ਆਪਣਾ ਮਾਈਂਡ ਵੀ ਐਪਲਾਈ ਕਰਨਾ ਚਾਹੀਦਾ ਹੈ। ਇਕ ਹੋਰ ਅਰਜ਼ ਕਰਦਾ ਹਾਂ ਕਿ ਸਰਵਿਸਿਜ਼ ਨੂੰ ਲੈਜਿਸਲੇਟਰਜ਼ ਅਤੇ ਬਾਹਰਲੇ ਪੋਲੀਟੀਕਲ ਵਰਕਰਜ਼ ਨਾਲ ਕੁਝ ਪ੍ਰੈਜੁਡਿਸ ਹੈ, ਜੇਕਰ ਇਨ੍ਹਾਂ ਕੋਲ ਕਿਸੇ ਕੰਮ ਦੀ ਬਾਬਤ ਜ਼ਾਇਆ ਜਾਵੇ ਤਾਂ ਇਹ ਖਿਝਦੇ ਹਨ ਕਿ ਇਹ ਕਿਉਂ ਆ ਗਏ ਤੇ ਉਸ ਨੂੰ ਇੰਟਰਫੀਅਰੈਂਸ ਆਖਦੇ ਹਨ। ਉਨਾ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹ ਡੈਮੋਕਰੇਸੀ ਹੈ ਅਤੇ ਡੈਮੋਕ੍ਰੇਸੀ ਵਿਚ ਅਸੀਂ ਲੋਕਾਂ ਦੇ ਸਾਹਮਣੇ ਜਵਾਬ ਦੇਹ ਹਾਂ ਜਿਨ੍ਹਾਂ ਨੇ ਸਾਨੂੰ ਭੇਜਿਆ ਹੈ। ਉਹ ਸਾਨੂੰ ਪੁਛਦੇ ਹਨ ਕਿ ਅਸਾਂ ਪੰਜਾਂ ਸਾਲਾਂ ਵਿਚ ਕੀ ਕੀਤਾ ਹੈ ਅਤੇ ਕੀ ਨਹੀਂ ਕੀਤਾ ਹੈ। ਅਫਸਰਾਂ ਨੂੰ ਇਸ ਗਲ ਨੂੰ ਇੰਟਰਫੀਰੈਂਸ ਨਹੀਂ ਸਮਝਣਾ ਚਾਹੀਦਾ। ਸਾਡਾ ਹਕ ਬਣਦਾ ਹੈ ਕਿ ਅਸੀਂ ਲੋਕਾਂ ਦੇ ਕੰਮਾਂ ਵਲ ਸਰਵਿਸਜ਼ ਦਾ ਧਿਆਨ ਦਿਵਾਈਏ। ਉਨ੍ਹਾਂ ਕੋਲ ਜ਼ਿਮੇਵਾਰ ਅਸੀਂ ਹਾਂ। ਜੇ ਐਸਾ ਨਾ ਹੋਵੇ ਤਾਂ ਰੇਲਵੇ ਦੇ ਐਕਸੀਡੈਂਟ ਤੇ ਮਨਿਸਟਰ ਕਿਉਂ ਰੀਜ਼ਾਈਨ ਕਰ ਜਾਵੇ ਰੇਲਵੇ ਬੋਰਡ ਦਾ ਚੇਅਰਮੈਨ ਕਿਉਂ ਨਾ ਅਸਤੀਫਾ ਦੇਵੇ। ਜੇਕਰ ਕੁਝ ਹੋਰ ਹੁੰਦਾ ਹੈ ਤਾਂ ਉਸ ਦੀ ਜ਼ਿਮੇਵਾਰੀ ਲੈਜਿਸਲੇਟਰਜ਼ ਤੇ ਆਉਂਦੀ ਹੈ ਅਤੇ ਮਿਨਿਸਟਰੀ ਤੇ ਆਉਂਦੀ ਹੈ ਜੇਕਰ ਕੋਈ ਕੰਮ ਨਹੀਂ ਹੁੰਦਾ ਤਾਂ ਜਨਤਾ ਪੁਛਦੀ ਹੈ ਕਿ ਕਿਉਂ ਇਹ ਕੰਮ ਨਹੀਂ ਹੋ ਸਕਿਆ ਇਸ ਲਈ ਮੈਂ ਕਹਿੰਦਾ ਹਾਂ ਕਿ Legislators are the real rulers. Sooner the services realise it, it is better for them as for the State.

ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਨਤਾ ਦਾ ਵੋਟ ਲੈ ਕੇ ਆਏ ਹਾਂ ਅਤੇ ਫਿਰ ਅਸੀਂ ਉਨ੍ਹਾਂ ਦਾ ਵੋਟ ਲੈਣਾ ਹੈ। ਅਸੀਂ ਉਨ੍ਹਾਂ ਦੇ ਸਾਹਮਣੇ ਜਵਾਬ ਦੇਹ ਹਾਂ, ਸਾਨੂੰ ਜਸਟੀ-ਫਿਕੇਸ਼ਨ ਕਰਨੀ ਚਾਹੀਦੀ ਹੈ। ਅਫਸਰਾਂ ਨੂੰ ਕਿਸੇ ਤਰ੍ਹਾਂ ਦਾ ਪ੍ਰੈਜੁਡਿਸ ਦਿਮਾਗ ਵਿਚੋਂ ਕਢ ਦੇਣਾ ਚਾਹੀਦਾ ਹੈ। ਹੁਣ ਅੰਗ੍ਰੇਜ਼ਾਂ ਦਾ ਜ਼ਮਾਨਾ ਨਹੀਂ ਰਿਹਾ। ਪਾਲਿਸੀ ਸਰਕਾਰ ਨੇ ਬਣਾਉਣੀ ਹੈ। ਬਿਊਰੋ-ਕ੍ਰੇਸੀ ਨੇ ਅਗਜ਼ੀਕਿਊਟ ਕਰਨੀ ਹੈ। ਜੇਕਰ ਮੇਰੀ ਅਵਾਜ਼ ਉਨ੍ਹਾਂ ਤਕ ਪਹੁੰਚ ਸਕਦੀ ਹੋਵੇ ਤਾਂ ਉਹ ਆਪਣੀ ਮਨਟੇਲੀਟੀ ਨੂੰ ਤਬਦੀਲ ਕਰਨ। ਉਨ੍ਹਾਂ ਦੀ ਐਫੀਸ਼ੈਂਸੀ ਅਤੇ ਅਨੈਸਟੀ ਵਿਚ ਮੈਨੂੰ ਕੋਈ ਸ਼ਕ ਨਹੀਂ ਹੈ। ਉਨਾਂ ਨੂੰ ਇਸ ਪਾਸੇ ਤਵਜੋ ਦੇਣੀ ਚਾਹੀਦੀ ਹੈ। There should be understanding between the Ministry and bureaucracy. ਜੇਕਰ ਉਨ੍ਹਾਂ ਕੋਲ ਕੋਈ ਲੈਜਿਸਲੇਟਰ ਚਲਿਆ ਜਾਂਦਾ ਹੈ ਤਾਂ ਉਹ ਚੰਗੀ ਤਰ੍ਹਾਂ ਗਲ ਨ ਕਰਨ ਅਤੇ ਉਨ੍ਹਾਂ ਨੂੰ ਬੀ ਲਿਟਲ ਕਰਨ ਤਾਂ ਇਹ ਗਲਤ ਗਲ ਹੈ। ਸਰਕਾਰ ਨੂੰ ਵੀ ਹਿਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ ਜਿਵੇਂ ਕਿ ਪਾਰਲੀਮੈਂਟ ਵਿਚ ਹੋਈਆਂ ਹਨ। ਯੂਨੀਅਨ ਗੌਰਮਿੰਟ ਨੇ ਹਿਦਾਇਤਾਂ ਜਾਰੀ ਕੀਤੀਆਂ ਹਨ ਜੇਕਰ ਕੋਈ ਪਾਰਲੀਮੈਂਟ ਦਾ ਮੈਂਬਰ ਕਿਸੇ ਅਫਸਰ ਨੂੰ ਮਿਲਣ ਜਾਂਦਾ ਹੈ ਤਾਂ ਵਾਪਸੀ ਤੇ ਉਹ ਅਫਸਰ ਮੈਂਬਰ ਨੂੰ ਦਰਵਾਜ਼ੇ ਤਕ ਛੱਡਣ ਜਾਂਦਾ ਹੈ। ਸਾਡੀ ਸਰਕਾਰ ਨੂੰ ਵੀ ਇਹ ਆਰਡਰ ਕਰਨਾ ਚਾਹੀਦਾ ਹੈ ਕਿ ਜੇਕਰ ਕੋਈ ਲੈਜਿਸਲੇਟਰ ਕਿਸੇ ਅਫਸਰ ਨੂੰ ਮਿਲਣ ਜਾਂਦਾ ਹੈ ਤਾਂ ਵਾਪਸੀ ਤੇ ਉਸ ਅਫਸਰ ਨੂੰ ਚਾਹੀਦਾ ਹੈ ਕਿ ਕਰਟਸੀ ਦੀ ਖਾਤਰ ਉਹ ਲੈਜਿਸਲੇਟਰ ਨੂੰ ਦਰਵਾਜ਼ੇ ਤਕ ਛੱਡਣ ਜਾਵੇ। (ਪ੍ਰਸ਼ੰਸਾ) ਮੈਂਬਰਾਂ ਦੀ ਇੱਜ਼ਤ ਹੋਣੀ ਚਾਹੀਦੀ ਹੈ। ਇਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ ਹਨ ਅਤੇ ਸਾਰਾ ਸਾਰਾ ਦਿਨ ਲੋਕਾਂ ਦਾ ਕੰਮ ਕਰਦੇ ਰਹਿੰਦੇ ਹਨ। ਕਈ ਤਰ੍ਹਾਂ ਦੀਆਂ ਚੋਣਾਂ ਵਿਚ, ਮਸਲਨ, ਬਲਾਕ ਸੰਮਤੀਆਂ, ਜ਼ਿਲ੍ਹਾ ਪਰੀਸ਼ਦਾਂ ਦੀ ਚੋਣਾਂ ਵਿਚ ਇਨ੍ਹਾਂ ਨੂੰ ਕੰਮ ਕਰਨਾ ਪੈਂਦਾ ਹੈ। ਪਿੰਡਾਂ ਵਿਚ ਹੋਰ ਵੀ ਬੜਾ ਕੰਮ ਕਰਨਾ ਪੈਂਦਾ ਹੈ। ਤੇ ਫਿਰ ਜੇਕਰ ਇਨ੍ਹਾਂ ਨੂੰ ਰਿਸਪੈਕਟ ਵੀ ਨਾ ਮਿਲੇ ਤਾਂ ਠੀਕ ਨਹੀਂ ਹੈ।

ਸਪੀਕਰ ਸਾਹਿਬ, ਪੈਪਸੂ ਅਤੇ ਪੰਜਾਬ ਵਿਚ ਟੈਨੈਂਸੀ ਲਾਜ਼ ਪਾਸ ਕੀਤੇ ਗਏ। ਉਨ੍ਹਾਂ ਦਾ ਮਕਸਦ ਇਹ ਸੀ ਕਿ ਇਨ੍ਹਾਂ ਦੇ ਨਤੀਜੇ ਦੇ ਤੌਰ ਤੇ ਜ਼ਮੀਨ ਨਿਕਲੇਗੀ ਅਤੇ ਉਹ ਜ਼ਮੀਨ ਮੁਜ਼ਾਰਿਆਂ ਅਤੇ ਹਰੀਜਨਾਂ ਨੂੰ ਦਿਤੀ ਜਾਵੇਗੀ। ਅਸੀ ਡੀਂਗਾਂ ਬਹੁਤ ਮਾਰੀਆਂ ਹਨ। ਇਹ ਗਲ ਵੀ ਠੀਕ ਹੈ ਕਿ ਕਾਂਗਰਸ ਸਰਕਾਰ ਨੇ ਹਰੀਜਨਾਂ ਦਾ ਸਟੇਟਸ ਵੀ ਜ਼ਰੂਰ ਵਧਾਇਆ ਹੈ, ਉਹ ਹੁਣ ਥਾਂ ਤੇ ਛਾਤੀ ਕਢ ਕੇ ਬੈਠ ਸਕਦੇ ਹਨ। ਪਰ ਅਜੇ ਹਰੀਜਨਾਂ ਵਾਸਤੇ ਬਹੁਤ ਕੁਝ ਕਰਨਾ ਬਾਕੀ ਹੈ। ਜਿਹੜੇ ਲਾਜ਼ ਬਣਾਏ ਗਏ ਹਨ ਉਨ੍ਹਾਂ ਦਾ ਪੂਰਾ ਫਾਇਦਾ ਨਹੀਂ ਹੋਇਆ ਕਿਉਂਕਿ ਉਨ੍ਹਾਂ ਦੀ ਠੀਕ ਇੰਪਲੀਮੈਂਟੇਸ਼ਨ ਨਹੀਂ ਹੋਈ। ਜਿਹੜੇ ਲੋਕ ਦਸਾਂ ਦਸਾਂ ਸਾਲਾਂ ਦੀ ਵਾਹੀ ਕਰਦੇ ਸਨ ਉਨ੍ਹਾਂ ਦੀ ਗਿਰਦਾਵਰੀ ਖਤਮ ਕਰ ਦਿਤੀ ਗਈ ਅਤੇ ਉਨ੍ਹਾਂ ਨੂੰ ਵਿਚੋਂ ਕਢ ਦਿਤਾ ਗਿਆ। ਇਸ ਕਰ ਕੇ ਹਰੀਜਨਾਂ ਨੂੰ ਕੁਝ ਫਾਇਦਾ ਨਹੀਂ ਪਹੁੰਚਿਆ। ਮੈਂ ਰੈਵੀਨਿਊ ਮਿਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਕ ਕਮੇਟੀ ਬਣਾਉਣ ਜਿਹੜੀ ਕਿ ਇਸ ਗਲ ਦੀ ਸਰਵੇ ਕਰੇ। ਗਿਰਦਾਵਰੀਆਂ ਨੂੰ ਠੀਕ ਕਰਨ ਲਈ ਕੋਈ ਕਵਿਕ ਐਕਸ਼ਨ ਹੋਣਾ ਚਾਹੀਦਾ ਹੈ (ਚੀਅਰਜ਼) ਵਰਨਾ ਮਜ਼ਾਰਿਆਂ ਨੂੰ ਕੁਝ ਫਾਇਦਾ ਨਹੀਂ ਹੋ ਸਕਦਾ। ਹਰੀਜਨਾਂ ਵਾਸਤੇ ਜਿਹੜਾ ਰੁਪਿਆ ਅਗਲੇ ਸਾਲ ਵਾਸਤੇ ਰਖਿਆ ਗਿਆ ਹੈ ਇਹ ਵੀ ਬਹੁਤ ਥੋੜਾ ਹੈ। ਜ਼ਿਆਦਾ ਰੁਪਿਆ ਰਖਣ ਦੀ ਲੋੜ ਹੈ। ਇਸ ਕਰਕੇ ਹੋਰ ਕਿਸੇ ਪਾਸਿਉਂ ਰੁਪਿਆ ਕਢ ਕੇ ਹਰੀਜਨਾਂ ਦੇ ਭਲੇ ਲਈ ਰੁਪਿਆ ਖਰਚ ਕੀਤਾ ਜਾਣਾ ਚਾਹੀਦਾ ਹੈ।

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਇਸ ਤੋਂ ਅਗੇ, ਸਪੀਕਰ ਸਾਹਿਬ, ਮੈਂ ਪੁਲੀਟੀਕਲ ਸਫਰਜ਼ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਉਨ੍ਹਾਂ ਦਾ ਹਾਲ ਬਹੁਤ ਬੁਰਾ ਹੈ। ਇਹ ਲੋਗ 20, 20 ਸਾਲਾਂ ਤਕ ਜੇਲ੍ਹਾਂ ਵਿਚ ਰਹੇ ਹਨ ਅਤੇ ਜੇਕਰ ਉਨ੍ਹਾਂ ਦੀ ਹਾਲਤ ਵੇਖੀਏ ਤਾਂ ਅੱਖਾਂ ਵਿਚੋਂ ਅਥਰੂ ਨਿਕਲ ਆਉਂਦੇ ਹਨ। ਉਹ ਹੁਣ ਬੁਢੇ ਹੋ ਗਏ ਹਨ। ਉਨ੍ਹਾ ਨੂੰ ਅੱਖਾਂ ਤੋਂ ਨਜ਼ਰ ਨਹੀਂ ਆਉਂਦਾ।

ਮੈਨੂੰ ਵੀ ਦੋ ਵੇਰ ਸਰਕਾਰੀ ਨੌਕਰੀ ਦੀ ਆਫਰ ਹੋਈ। ਇਕ ਵੇਰ ਮੈਨੂੰ ਲੈਫਟੀਨੈਂਟ ਵੀ ਲੈਂਦੇ ਸਨ। ਉਸ ਵੇਲੇ ਮੇਰੇ ਅੰਦਰ ਅੰਗਰੇਜ਼ਾਂ ਨੂੰ ਆਪਣੇ ਦੇਸ਼ ਵਿਚੋਂ ਬਾਹਰ ਕਢਣ ਦਾ ਜ਼ਜ਼ਬਾ ਸੀ। ਨੌਕਰੀਆਂ ਨੂੰ ਠੁਕਰਾ ਦਿੱਤਾ। ਜੇ ਉਸ ਵੇਲੇ ਨੌਕਰੀ ਕੀਤੀ ਹੁੰਦੀ ਤਾਂ ਅਜ ਮੈਂ ਵੀ ਸੈਕਟਰੀ ਬਣਕੇ ਬੈਠਿਆ ਹੁੰਦਾ। ਸੋ ਉਸ ਵੇਲੇ ਇਕ ਜ਼ਜ਼ਬਾ ਸੀ ਕਿ ਜਦ ਤਕ ਅੰਗ-ਰੇਜ਼ਾਂ ਨੂੰ ਬਾਹਰ ਨਹੀਂ ਕਢਦੇ ਸਾਹ ਨਹੀਂ ਲੈਣਾ। ਇਸ ਲਈ ਕਾਮਰੇਡ ਸਾਹਿਬ ਨੂੰ ਜਿਹੜੇ ਕਿ ਖੁਦ ਇਕ ਚੱਕੀ ਵਿਚੋਂ ਪਿਸ ਕੇ ਆਏ ਹੋਏ ਹਨ, ਜਿਨ੍ਹਾਂ ਦੀ ਬੀਵੀ ਨੇ ਵੀ ਖੁਦ ਇਸ ਆਜ਼ਾਦੀ ਦੀ ਜੰਗ ਵਿਚ ਜੇਲ੍ਹਾਂ ਕੱਟੀਆਂ ਹਨ, ਇਹ ਚਾਹੀਦਾ ਹੈ ਕਿ ਉਹ ਇਨ੍ਹਾਂ ਸਾਰਿਆਂ ਪੁਲੀਟੀਕਲ ਸਫਰਰਜ਼ ਦੀ ਇਕ ਵਖਰੀ ਲਿਸਟ ਬਣਾਉਣ ਜਿਨ੍ਹਾਂ ਦੇ ਨਾਲ ਬੇਇਨਸਾਫੀ ਹੋਈ ਹੈ ਔਰ ਜਿਹੜੇ ਕਮਾਉਣ ਦੇ ਯੋਗ ਨਹੀਂ ਹਨ, ਜਿਹੜੇ ਵਿਚਾਰੇ ਬੁਢੇ ਹੋ ਗਏ ਹਨ। ਮੈਂ ਸਮਝਦਾ ਹਾਂ ਕਿ ਪੋਲੀਟੀਕਲ ਵਰਕਰਜ਼ ਵੈਸੇ ਵੀ ਕੋਈ ਕੰਮ ਕਰਨ ਦੇ ਕਾਬਿਲ ਨਹੀਂ ਹੁੰਦਾ। ਜਿਹੜੇ ਇਥੇ ਅਸੀਂ ਸਾਰੇ ਬੈਠੇ ਹੋਏ ਹਾਂ, ਅਸੀਂ ਵੀ ਕਿਸੇ ਹੋਰ ਤਰ੍ਹਾਂ ਕਮਾਈ ਕਰਨ ਦੇ ਯੋਗ ਨਹੀਂ ਸਾਰਾ ਸਮਾਂ ਸਾਨੂੰ ਲੋਕਾਂ ਦੇ ਵਿਚ ਲਗਾਉਣਾ ਪੈਂਦਾ ਹੈ। ਸੋ ਸਰਕਾਰ ਨੂੰ ਇਸ ਪਾਸੇ ਜ਼ਰੂਰ ਤਵਜੁਹ ਦੇਣੀ ਚਾਹੀਦੀ ਹੈ।

ਇਕ ਗਲ ਮੈਂ ਸੜਕਾਂ ਔਰ ਬਿਜਲੀ ਬਾਰੇ ਵੀ ਕਹਿਣੀ ਹੈ। ਬੜੀ ਖੁਸ਼ੀ ਦੀ ਗਲ ਹੈ ਕਿ ਸਰਕਾਰ ਨੇ ਪੰਪਿੰਗ ਸੈਟ ਔਰ ਟਿਊਬਵੈਲ ਉਤੋਂ ਡਿਊਟੀ ਮਾਫ ਕਰ ਦਿਤੀ ਹੈ। ਅਤੇ ਜਿੱਥੇ ਨਹਿਰੀ ਪਾਣੀ ਨਹੀਂ ਜਾਂਦਾ ਉਥੇ ਟਿਊਬਵੈਲਜ਼ ਐਨਰਜਾਈਜ਼ ਕਰਨ ਦਾ ਫੈਸਲਾ ਕੀਤਾ ਹੈ। ਮਗਰ ਜੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਜਿਉਂ ਜਿਉਂ ਮਗਰਬ ਵਾਲੇ ਪਾਸੇ ਜਾਉ ਤਾਂ ਸੜਕਾਂ ਵੀ ਬਹੁਤ ਹਨ ਔਰ ਬਿਜਲੀ ਵੀ ਪਹੁੰਚੀ ਹੋਈ ਹੈ ਪਰ ਇਸ ਦੂਜੇ ਪਾਸੇ, ਖਾਸ ਤੌਰ ਤੇ ਪਟਿਆਲੇ ਵਾਲੇ ਪਾਸੇ ਵਲ ਜਾਓ ਤਾਂ ਪਤਾ ਲਗਦਾ ਹੈ ਕਿ ਸੜਕਾਂ ਵੀ ਬਹੁਤ ਘਟ ਹਨ ਔਰ ਇਹੋ ਹਾਲ ਬਿਜਲੀ ਦੇ ਬਾਰੇ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਥੋੜ੍ਹਾ ਜਿਹਾ ਇਸ ਪਾਸੇ ਵਲ ਵੀ ਧਿਆਨ ਕਰੇ। ਟੂਰ ਵੀ ਮਨਿਸਟਰ ਔਰ ਚੀਫ ਮਨਿਸਟਰ ਸਾਹਿਬ, ਉਸ ਪਾਸੇ ਵਲ ਜਾਂਦੇ ਹਨ। ਜਦ ਪੁਛੋ ਪਤਾ ਲਗਦਾ ਹੈ ਕਿ ਅਜ ਕਾਮਰੇਡ ਸਾਹਿਬ ਜਲੰਧਰ ਗਏ ਹੋਏ ਹਨ, ਅਜ ਇਥੇ ਹਨ, ਅਜ ਉਥੇ ਹਨ ਪਰ ਜਿਸ ਪਾਸੇ ਦਾ ਮੈਂ ਜ਼ਿਕਰ ਕੀਤਾ ਹੈ ਉਧਰ ਟੂਰ ਵੀ ਘਟ ਰਖੇ ਜਾਂਦੇ ਹਨ। ਮੈਂ ਆਸ ਕਰਦਾ ਹਾਂ ਕਿ ਇਸ ਪਖ ਵੱਲ ਵੀ ਗੌਰ ਕੀਤਾ ਜਾਵੇਗਾ। (ਘੰਟੀ)

ਬਸ, ਸਪੀਕਰ ਸਾਹਿਬ, ਇਕੋ ਗਲ ਹੋਰ ਕਹਿ ਕੇ ਖਤਮ ਕਰ ਦਿਆਂਗਾ। ਜਿਥੋਂ ਤਕ ਕੀਮਤਾਂ ਦਾ ਤਅੱਲਕ ਹੈ, ਇਸ ਵਿਚ ਕੋਈ ਸ਼ਕ ਨਹੀਂ ਕਿ ਪਿਛਲੇ ਸਾਲ ਬੜੀ ਤਕ-ਲੀਫ ਰਹੀ ਹੈ। ਹੁਣ ਹਾਲਤ ਕੁਝ ਥੋੜੀ ਬਹੁਤ ਸੁਧਰੀ ਹੈ। ਸ਼ਹਿਰਾਂ ਵਿਚ ਸ਼ਾਪਸ ਔਰ ਕਨਜ਼ੀਊਮਰ ਸਟੋਰ ਸਰਕਾਰ ਨੇ ਖੋਲ੍ਹੇ ਹਨ। ਫੇਰ ਵੀ ਲੋਕਾਂ ਨੂੰ ਬਹੁਤ ਤਕਲੀਫ ਹੈ ਖਾਸ ਤੌਰ ਤੇ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਸ਼ਹਿਰਾਂ ਦੇ ਨਾਲ ਨਾਲ ਪਿੰਡਾਂ ਵਿਚ ਵੀ ਇਨ੍ਹਾਂ ਚੀਪ ਸਟੋਰਜ਼ ਦੇ ਖੋਲ੍ਹਣ ਦੀ ਇਸ ਵੇਲੇ ਬਹੁਤ ਜ਼ਰੂਰਤ ਹੈ ਪਿੰਡ ਦੇ ਲੋਕਾਂ ਨੂੰ, ਖਾਸ ਤੌਰ ਤੇ ਹਰੀਜਨਾ ਨੂੰ ਮਜ਼ਦੂਰਾਂ ਨੂੰ ਬੜੀ ਉਖਿਆਈ ਹੈ। ਸ਼ਾਮ ਸ਼ਾਮ

ਤਕ ਲਾਈਨਾਂ ਵਿਚ ਖੜ੍ਹੇ ਰਹਿੰਦੇ ਹਨ ਪਰ ਫੇਰ ਵੀ ਚੀਜ਼ ਨਹੀਂ ਮਿਲਦੀ । ਬਲਕਿ ਮੈਂ ਤਾਂ ਇਹ ਕਹਾਂਗਾ ਕਿ ਜਿਥੇ ਪਿੰਡਾਂ ਵਿਚ ਡਿਪੋ ਖੋਲ੍ਹੇ ਜਾਣ ਉਥੇ ਹਰੀਜਨਾਂ ਵਾਸਤੇ ਵਖਰ ਡਿਪੋ ਖੋਲ੍ਹੇ ਜਾਣ ਤਾਕਿ ਉਨ੍ਹਾਂ ਗਰੀਬਾਂ ਨੂੰ ਤਕਲੀਫ ਨਾ ਹੋਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਕ ਵਾਰ ਫਿਰ ਪੰਜਾਬ ਸਰਕਾਰ ਨੂੰ ਇਸ ਬਜਟ ਉਤੇ ਵਧਾਈ ਦਿੰਦਾ ਹਾਂ ਔਰ ਆਸ ਕਰਦਾ ਹਾਂ ਕਿ ਜਿਹੜੀਆਂ ਅਰਜ਼ਾਂ ਮੈਂ ਕੀਤੀਆਂ ਹਨ ਉਨ੍ਹਾਂ ਵਲ ਛੇਤੀ ਹੀ ਤਵਜੁਹ ਦਿੱਤੀ ਜਾਵੇਗੀ ।

**ਸ੍ਰੀ ਓਮ ਪ੍ਰਕਾਸ਼ ਅਗਨੀਹੋਤਰੀ** (ਫਗਵਾੜਾ): ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਤਾਂ ਆਪਣੇ ਐਡਰੇਸ ਵਿਚ ਪੰਜਾਬ ਦੇ ਸਨਅਤੀ ਮਜ਼ਦੂਰਾਂ ਦੇ ਬਾਰੇ ਵਿਚ ਕੁਝ ਬੇਚੈਨੀ ਦਾ ਜ਼ਿਕਰ ਕੀਤਾ ਸੀ ਲੇਕਿਨ ਸਾਡੇ ਫਾਈਨੈਂਸ ਮਿਨਿਸਟਰ ਸਾਹਿਬ ਨੇ ਜਦੋਂ ਬਜਟ ਪੇਸ਼ ਕੀਤਾ ਤਾਂ ਉਨ੍ਹਾਂ ਨੇ ਨਾ ਇਨ੍ਹਾਂ ਨੂੰ ਕੋਈ ਰਿਆਇਤਾਂ ਦੇਣ ਦਾ ਹੀ ਕਿਤੇ ਜ਼ਿਕਰ ਕੀਤਾ, ਨਾ ਬੋਨਸ ਕਮਿਸ਼ਨ ਦੀਆਂ ਸਿਫਾਰਿਸ਼ਾਂ ਲਾਗੂ ਕਰਨ ਦਾ, ਨਾ ਮਹਿੰਗਾਈ ਅਲਾਊਂਸ ਦਾ ਅਤੇ ਨਾ ਹੀ ਜਿਹੜਾ ਅਗੇ ਬਜਟ ਸਪੀਚ ਵਿਚ ਹੁੰਦਾ ਸੀ, ਪ੍ਰਾਈਸ ਇੰਡੈਕਸ ਦਾ ਜ਼ਿਕਰ ਕੀਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਬਜਟ ਵਿਚ ਜਿਤਨੀਆਂ ਰਿਆਇਤਾਂ ਦਿੱਤੀਆਂ ਉਹ ਸਰਮਾਏਦਾਰਾਂ ਨੂੰ ਦਿੱਤੀਆਂ, ਕਾਰਖਾਨੇਦਾਰਾਂ ਨੂੰ ਦਿੱਤੀਆਂ ਲੇਕਿਨ ਗਰੀਬ ਸਨਅਤੀ ਮਜ਼ਦੂਰ, ਖੇਤ ਮਜ਼ਦੂਰ ਲਈ ਉਨ੍ਹਾਂ ਨੇ ਕੋਈ ਵੀ ਕਿਸੇ ਕਿਸਮ ਦੀ ਮੁਆਵਜ਼ਾ ਦੇਣ ਦਾ ਐਲਾਨ ਨਹੀਂ ਕੀਤਾ । ਇਸ ਲਈ ਪੰਜਾਬ ਦਾ ਮਜ਼ਦੂਰ ਇਹ ਸੋਚਦਾ ਹੈ ਕਿ ਇਸ ਬਜਟ ਵਿਚ ਪੂੰਜੀਵਾਦ ਦੀ ਹੀ ਝਲਕ ਮਿਲਦੀ ਹੈ । ਜਿਹੜਾਂ ਗਵਰਨਰ ਸਾਹਿਬ ਦੇ ਐਡਰੇਸ ਵਿਚ ਇਹ ਕਿਹਾ ਗਿਆ ਕਿ ਸਾਲ 1964 ਦੇ ਪਿਛਲੇ ਅੱਧ ਵਿਚ ਮਿਹਨਤ ਮਜ਼ਦੂਰੀ ਕਰਨ ਵਾਲਿਆਂ ਦੀ ਹਾਲਤ ਕੁਝ ਖਰਾਬ ਰਹੀ " । ਸਪੀਕਰ ਸਾਹਿਬ, ਮੈਂ ਫਿਗਰਜ਼ ਦਸ ਸਕਦਾ ਹਾਂ ਕਿ ਜਿਨ੍ਹਾਂ ਤੋਂ ਇਹ ਜ਼ਾਹਿਰ ਹੋਵੇਗਾ ਕਿ ਜਿਸ ਨੂੰ ਇਹ ਥੋੜੀ ਬੇਚੈਨੀ ਕਹਿੰਦੇ ਹਨ ਉਹ ਥੋੜੀ ਨਹੀਂ ਬਹੁਤ ਜ਼ਿਆਦਾ ਬੇਚੈਨੀ ਸੀ । ਬੇਚੈਨੀ ਤਾਂ ਮਜ਼ਦੂਰਾਂ ਦੇ ਵਿਚ ਕਲਾਈਮੈਕਸ ਉਤੇ ਪੁਜ ਚੁਕੀ ਹੈ । ਪੰਜਾਬ ਦਾ ਮਜ਼ਦੂਰ ਅੱਜ ਪੀਸਿਆ ਜਾ ਚੁਕਿਆ ਹੈ । ਆਦਾਦੋ ਸ਼ੁਮਾਰ ਇਹ ਦਸਦੇ ਹਨ ਕਿ ਜਿਹੜੇ 1963-64 ਵਿਚ ਕੁਲ ਝਗੜੇ ਲੇਬਰ ਡਿਪਾਰਮੈਂਟ ਪਾਸ ਰੈਫਰ ਹੋਏ ਉਹ 1200 ਸਨ ਔਰ ਇਸ ਮੁਕਾਬਲੇ ਵਿਚ 1964-65 ਵਿਚ ਇਹ ਗਿਣਤੀ 1712 ਤਕ ਪੁਜੀ ਗਈ । ਜਿਹੜਾ ਆਮ ਮਜ਼ਦੂਰ ਹੈ ਉਸ ਨੂੰ ਲੇਬਰ ਡੀਪਾਰਮੈਂਟ ਬਾਰੇ ਆਮ ਤੌਰ ਤੇ ਇਹ ਸ਼ਿਕਾਇਤ ਰਹਿੰਦੀ ਹੈ ਕਿ ਉਹ ਐਡਜੁਡੀਕੇਸ਼ਨ ਵਾਸਤੇ ਕੇਸ ਰੈਫਰ ਨਹੀਂ ਕਰਦੇ ਬਲਕਿ ਡਿਸਮਿਸਲ ਦੇ ਕੇਸਿਜ਼ ਨੂੰ ਦਫਤਰ ਵਿਚ ਹੀ ਬੈਠ ਕੇ ਰੀਜੈਕਟ ਕਰ ਦਿੰਦੇ ਹਨ । ਇਹ ਸ਼ਿਕਾਇਤ ਇਸ ਗਲ ਤੋਂ ਵੀ ਪੱਕੀ ਹੋ ਜਾਂਦੀ ਹੈ ਕਿ ਜਿਥੇ 1963-64 ਵਿਚ 12 ਫੀ ਸਦੀ ਕੇਸ ਲੇਬਰ ਕੋਰਟਸ, ਇਨਡਸਟਰੀਅਲਜ਼ ਟ੍ਰਿਬੀਊਨਲਜ਼ ਨੂੰ ਰੈਫਰ ਕੀਤੇ ਗਏ ਉਥੇ 1964-65 ਵਿਚ ਸਿਰਫ 10 ਫੀ ਸਦੀ ਕੇਸ ਰੈਫਰ ਹੋਏ । 1963-64 ਵਿਚ ਜਿਹੜੇ ਕੇਸ ਰੀਜੈਕਟ ਕੀਤੇ ਸਨ ਉਨ੍ਹਾਂ ਦੀ ਗਿਣਤੀ 189 ਸੀ ਲੇਕਿਨ ਜਦੋਂ ਦੀ ਰਾਮ ਕਿਸ਼ਨ ਸਰਕਾਰ ਆਈ ਹੈ, ਕਾਮਰੇਡ ਸਰਕਾਰ ਆਈ ਹੈ ਇਸ ਨੇ ਮਜ਼ਦੂਰਾਂ ਨਾਲ ਨਿਆਂ ਇਹ ਕੀਤਾ ਕਿ ਉਨ੍ਹਾਂ ਦੇ ਜ਼ਿਆਦਾ ਤੋਂ ਜ਼ਿਆਦਾ ਕੇਸ ਰੀਜੈਕਟ ਕੀਤੇ ਯਾਨੀ 1964-65 ਵਿਚ ਇਹ ਗਿਣਤੀ 211 ਹੈ । ਜਿਹੜੀ ਥੋੜੀ ਬੇਚੈਨੀ ਦਸਦੇ ਹਨ, ਉਹ ਇਸ ਲਈ ਵੀ ਗਲਤ ਗਲ ਹੈ ਕਿਉਂ ਜੋ ਜਿਥੇ 1963-64 ਵਿਚ ਮਜ਼ਦੂਰਾਂ ਦੀਆਂ 13 ਹੜਤਾਲਾਂ ਹੋਈਆਂ ਉਥੇ ਇਸ ਸਰਕਾਰ ਦੇ ਅਹਿਦ ਦੌਰਾਨ 52 ਹੜਤਾਲਾਂ ਹੋਈਆਂ । 1963-64 ਵਿਚ 28,848 ਦਿਨ ਜ਼ਾਇਆ ਗਏ ਅਤੇ 1964-65 ਵਿਚ 54,702 ਦਿਨ ਜ਼ਾਇਆ ਹੋਏ । ਮਜ਼ਦੂਰਾਂ ਨੂੰ ਸਰਕਾਰ ਕੋਲੋਂ ਕੋਈ ਇਨਸਾਫ ਨਹੀਂ ਮਿਲਿਆ । ਜਦੋਂ ਉਨ੍ਹਾਂ ਨੂੰ ਆਪਣੇ ਹਕੂਕ ਨਾ ਮਿਲੇ ਤਾਂ ਉਨ੍ਹਾਂ ਨੂੰ ਹਾਸਲ ਕਰਨ ਲਈ ਉਨ੍ਹਾਂ ਨੇ ਆਪ

[ਸ੍ਰੀ ਓਮਪ੍ਰਕਾਸ਼ ਅਗਨੀਹੋਤਰੀ]
ਕਦਮ ਚੁਕੇ, ਹੜਤਾਲਾਂ ਕੀਤੀਆਂ । ਆਪਣੇ ਮੁਤਾਲਬਾਤ ਨੂੰ ਮਨਵਾਉਣ ਦੀ ਕੋਸ਼ਿਸ਼ ਕੀਤੀ । ਚਾਹੇ ਉਹ ਪਬਲਿਕ ਸੈਕਟਰ ਹੈ ਜਾਂ ਪ੍ਰਾਈਵੇਟ ਸੈਕਟਰ, ਉਥੇ ਜਿਹੜੇ ਹਜ਼ਾਰਾਂ ਮਜ਼ਦੂਰ ਕੰਮ ਕਰਦੇ ਹਨ ਉਨ੍ਹਾਂ ਨੇ ਆਪਣੇ ਮਤਾਲਬਾਤ ਮਨਾਉਣ ਲਈ ਜਗਾਹ ਜਗਾਹ ਉਤੇ ਭੁਖ ਹੜਤਾਲਾਂ ਕੀਤੀਆਂ । ਪਿਛਲੇ ਸਾਲ ਬਿਆਸ ਲਿੰਕ, ਤਲਵਾੜਾ ਪਾਂਗ ਡੈਮ ਉਤੇ ਔਰ ਇਸ ਤਰ੍ਹਾਂ ਫਗਵਾੜਾ ਕਪੜਾ ਮਿਲਜ਼ ਦੇ ਮਜ਼ਦੂਰਾਂ ਨੇ, ਜਗਾਧਰੀ ਪੇਪਰ ਮਿਲਜ਼ ਦੇ ਮਜ਼ਦੂਰਾਂ ਨੇ ਹੜਤਾਲਾਂ ਕੀਤੀਆਂ । ਖਰੜ ਵਿਚ ਵੀ ਪਾਨੀਪਤ ਵੂਲਨ ਮਿਲਜ਼ ਦੇ ਮਜ਼ਦੂਰਾਂ ਨੇ 48 ਘੰਟੇ ਭੁਖ ਹੜਤਾਲ ਕੀਤੀ । ਇਹ ਸਭ ਕੁਝ ਮਤਾਲਬਾਤ ਨੂੰ ਮਨਵਾਉਣ ਦੀ ਖਾਤਿਰ ਹੋਇਆ ਔਰ ਇਥੇ ਕਿਹਾ ਗਿਆ ਕਿ ਮਜਦੂਰਾਂ ਵਿਚ ਮਾਮੂਲੀ ਜਿਹੀ ਬੇਚੈਨੀ ਪਾਈ ਗਈ ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਿਹੜਾ ਪੰਜਾਬ ਦਾ ਲੇਬਰ ਡਿਪਾਰਟਮੈਂਟ ਹੈ ਇਹ ਇਕ ਯਤੀਮ ਜਿਹਾ ਮਹਿਕਮਾ ਹੈ । ਜਦੋਂ ਕਦੇ ਵੀ ਮਹਿਕਮਿਆਂ ਦੀ ਵੰਡ ਹੁੰਦੀ ਹੈ ਤਾਂ ਹਰ ਮਿਨਿਸਟਰ ਇਂਡਸਟਰੀ ਦਾ ਮਹਿਕਮਾ ਲੈਣ ਲਈ ਨਠ ਭਜ ਕਰਦਾ ਹੈ, ਹਰ ਮਿਨਿਸਟਰ ਹੋਮ ਡਿਪਾਰਟਮੈਂਟ ਲਈ ਦੌੜਦਾ ਹੈ । ਇਸੇ ਤਰ੍ਹਾਂ ਹਰ ਮਿਨਿਸਟਰ ਟ੍ਰਾਂਸਪੋਰਟ ਦਾ ਮਹਿਕਮਾ ਆਪਣੇ ਪਾਸ ਲੈਣ ਦੀ ਕੋਸ਼ਿਸ਼ ਕਰਦਾ ਹੈ, ਜਿਥੋਂ ਇਨ੍ਹਾਂ ਨੂੰ ਲੱਖਾਂ ਰੁਪਏ ਚੰਦੇ ਵਸੂਲ ਹੋ ਸਕਦੇ ਹਨ, ਜਿਥੋਂ ਇਨ੍ਹਾਂ ਦੇ ਲਈ ਪੋਲੀਟੀਕਲ ਪਰਪਜ਼ ਸਰਵ ਹੁੰਦੇ ਹਨ । ਲੇਕਿਨ ਲੇਬਰ ਡਿਪਾਰਟ-ਮੈਂਟ ਨੂੰ ਲੈਣ ਲਈ ਕੋਈ ਵੀ ਵਜ਼ੀਰ ਤਿਆਰ ਨਹੀਂ ਹੁੰਦਾ । ਸਪੀਕਰ ਸਾਹਿਬ, ਮੈਂ ਹਾਊਸ ਵਿਚ ਉਸ ਦਿਨ ਦੀ ਗਲ ਮੈਂ ਦਸਣੀ ਚਾਹੁੰਦਾ ਹਾਂ । ਚੌਧਰੀ ਰਿਜ਼ਕ ਰਾਮ ਜੀ ਨੂੰ, ਜਿਹੜੇ ਕਿ ਸਾਡੇ ਲੇਬਰ ਮਿਨਿਸਟਰ ਵੀ ਹਨ, ਸਾਡਾ ਇਕ ਡੈਪੂਟੇਸ਼ਨ ਮਿਲਿਆ । ਉਨ੍ਹਾਂ ਨੇ ਆਖਿਆ ਕਿ ਮੈਨੂੰ ਇਸ ਵਿਚ ਖਾਸ ਦਿਲਚਸਪੀ ਨਹੀਂ ਕਿਉਂਕਿ ਮਿਨਿਸਟਰੀ ਵਧਣ ਵਾਲੀ ਹੈ ਔਰ ਇਹ ਮਹਿਕਮਾ ਕਿਸੇ ਹੋਰ ਕੋਲ ਚਲਿਆ ਜਾਣਾ ਹੈ । ਇਸ ਤੋਂ ਅਲਾਵਾ ਸਾਡੇ ਚੌਧਰੀ ਸੁੰਦਰ ਸਿੰਘ ਡਿਪਟੀ ਲੇਬਰ ਮਿਨਿਸਿਟਰ ਹਨ । ਉਹ ਤਾਂ ਖੁਦ ਆਪਣੇ ਆਪ ਵਿਚ ਅਧੂਰੇ ਮਿਨਿਸਟਰ ਹਨ ਜਦੋਂ ਪੂਰੇ ਮਿਨਿਸਿਟਰ ਬਣ ਜਾਣ ਤਾਂ ਸ਼ਾਇਦ ਕੁਝ ਕਰ ਸਕਣ । ਪਰ ਦੋ ਜਨਵਰੀ ਨੂੰ ਇਹ ਫਗਵਾੜੇ ਤਸ਼ਰੀਫ ਲੈ ਗਏ । ਉਥੇ ਮਜ਼ਦੂਰਾਂ ਨੇ ਭੁਖ ਹੜਤਾਲ ਕੀਤੀ ਹੋਈ ਸੀ । ਇਨ੍ਹਾਂ ਨੇ ਖੁਦ ਰਸ ਪਿਲਵਾ ਕੇ ਭੁਖ ਹੜਤਾਲੀਆਂ ਦੀ ਹੜਤਾਲ ਖੁਲਵਾਈ ਅਤੇ ਇਕ ਬਿਆਨ ਦਿੱਤਾ ਕਿ ਮੈਂ ਫਗਵਾੜੇ ਦੀ ਕਪੜੇ ਮਿੱਲ ਦਾ ਕੇਸ ਰੈਫਰ ਕਰਵਾ ਦਿਆਂਗਾ । ਸਪੀਕਰ ਸਾਹਿਬ, ਮੈਂ ਹਾਊਸ ਵਿਚ ਪੂਰੀ ਜ਼ਿੰਮੇਦਾਰੀ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਨੇ ਪੂਰੀ ਟਿੱਲ ਲਗਾ ਲਈ ਪਰ ਇਨ੍ਹਾਂ ਦੀ ਵੀ ਕੋਈ ਪੇਸ਼ ਨਾ ਗਈ । ਡਿਪਾਰਟਮੈਂਟ ਇਨ੍ਹਾਂ ਦੇ ਰਸਤੇ ਵਿਚ ਦੀਵਾਰ ਦੀ ਤਰ੍ਹਾਂ ਖੜਾ ਰਿਹਾ ਔਰ ਉਹ ਕੇਸ ਰੈਫਰ ਨਾ ਹੋ ਸਕਿਆ । ਇਨ੍ਹਾਂ ਨੇ ਇਥੋਂ ਤਕ ਕਿਹਾ ਕਿ ਇਸ ਵਿਚ ਮੇਰੇ ਵਕਾਰ ਦਾ ਸਵਾਲ ਹੈ ਲੇਕਿਨ ਇਸ ਗਲ ਦੀ ਵੀ ਕੋਈ ਪਰਵਾਹ ਨਹੀਂ ਕੀਤੀ ਗਈ । ਇਸ ਤੋਂ ਵੱਧ ਮੈਂ ਇਥੇ ਹੋਰ ਕੁਝ ਨਹੀਂ ਕਹਿੰਣਾ ਚਾਹੁੰਦਾ ।

ਸਪੀਕਰ ਸਾਹਿਬ, ਜਦੋਂ ਇਹ ਕਾਮਰੇਡ ਸਰਕਾਰ ਵਜੂਦ ਵਿਚ ਆਈ ਤਾਂ ਚਾਹੇ ਉਹ ਸਰਕਾਰੀ ਕਰਮਚਾਰੀ ਸੀ, ਚਾਹੇ ਕਲਰਕ ਸੀ, ਚਾਹੇ ਚਪੜਾਸੀ ਸੀ, ਚਾਹੇ ਨਹਿਰੀ ਪਟਵਾਰੀ ਸੀ, ਚਾਹੇ ਟਰਾਂਸ-ਪੋਰਟ ਦਾ ਵਰਕਰ ਸੀ ਚਾਹੇ ਦੂਜੇ ਪ੍ਰਾਈਵੇਟ ਆਦਮੀਆਂ ਦਾ ਮਜਦੂਰ ਸੀ ਸਬਨਾਂ ਨੇ ਜਗਹਾ ਜਗਹਾ ਉਤੇ ਮਹਿੰਗਾਈ ਦੇ ਖਿਲਾਫ ਜਦੋ ਜਹਿਦ ਕਰਦਿਆਂ ਹੋਇਆਂ ਆਪਣੀਆਂ ਮੰਗਾਂ ਨੂੰ ਗੌਰਮੈਂਟ ਦੇ ਸਾਹਮਣੇ ਰਖਿਆ । ਜਦੋਂ ਉਨ੍ਹਾਂ ਦੀਆਂ ਮੰਗਾਂ ਨੂੰ ਨਾ ਸੁਣਿਆ ਗਿਆ ਤਾਂ ਉਨ੍ਹਾਂ ਨੇ ਮੁਜ਼ਾਹਰੇ ਕੀਤੇ, ਹੜਤਾਲਾਂ ਦੀ ਸ਼ਕਲ ਵਿਚ ਆਪਣੇ ਗੁਸੇ ਦਾ ਇਜ਼ਹਾਰ ਕੀਤਾ । ਲੇਕਿਨ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀ ਸਰਕਾਰ ਜਮਹੂਰੀਅਤ ਦੀ ਦਾਵੇਦਾਰ ਹੋਣ ਦਾ

ਫਖਰ ਕਰਦੀ ਹੈ ਉਸ ਨੇ ਇਨ੍ਹਾਂ ਮੁਜ਼ਾਰਿਆਂ ਉਤੇ ਦਫ਼ਾ 144 ਲਗਾ ਕੇ ਜਮਹੂਰੀਅਤ ਨੂੰ ਕਤਲ ਕਰ ਦਿੱਤਾ। ਮੈਂ ਅਰਜ ਕਰਦਾ ਹਾਂ ਕਿ ਜੇਕਰ ਇਤਨੀ ਮਹਿੰਗਾਈ ਦੇ ਬਾਵਜੂਦ ਤੁਸੀਂ ਉਨ੍ਹਾਂ ਦੀਆਂ ਸਹੂਲਤਾਂ ਦਾ, ਜ਼ਰੂਰਤਾਂ ਦਾ ਖਿਆਲ ਨਾ ਕਰੋ ਤਾਂ ਫੇਰ ਮੁਜ਼ਾਰਿਆਂ ਤੋਂ ਅਲਾਵਾ ਉਨ੍ਹਾਂ ਕੋਲ ਦੂਜਾ ਰਸਤਾ ਹੀ ਕਿਹੜਾ ਰਹਿ ਜਾਂਦਾ ਹੈ ?

ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ । ਸਤੰਬਰ 1963 ਤੋਂ ਲੈ ਕੇ ਸਤੰਬਰ 1964 ਤਕ ਜਿਹੜਾ ਕਨਜ਼ਿਊਮਰ ਪਰਾਈਸ ਇੰਡੈਕਸ ਸੀ ਉਹ 21 ਪੁਆਇੰਟ ਤਕ ਪਹੁੰਚ ਚੁਕਾ ਸੀ ਲੇਕਿਨ ਇਸ ਬਾਰੇ ਸਰਕਾਰ ਦੇ ਰਵੀਏ ਸਾਨੂੰ ਤਾਂ ਸਮਝ ਹੀ ਨਹੀਂ ਆਉਂਦੀ, ਕਿ ਹਾਲਾਂ ਆਮ ਚੀਜ਼ਾਂ ਦੀਆਂ ਕੀਮਤਾਂ ਇਤਨੀਆਂ ਵਧ ਗਈਆਂ ਹਨ ਔਰ ਲੋਕ ਪਿਛਲੇ ਛੇ ਮਹੀਨਿਆਂ ਤੋਂ ਮਹਿੰਗਾਈ ਨਾਲ ਪਿਸ ਰਹੇ ਸਨ, ਉਥੇ ਇਸ ਸਰਕਾਰ ਨੇ 44 ਪੈਸੇ ਕਿਲੋ ਦੀ ਥਾਂ ਤੇ ਆਟੇ ਦਾ ਭਾ 55 ਪੈਸੇ ਕਿਲੋ ਕਰ ਦਿਤਾ । ਇਸ ਤੋਂ ਸਾਫ ਜ਼ਾਹਿਰ ਹੈ ਕਿ ਇਸ ਸਰਕਾਰ ਦੀ ਉਹੋ ਪਾਲੀਸੀ ਹੈ ਕਿ 'ਮਰੇ ਨੂੰ ਮਾਰੇ ਸ਼ਾਹ ਮਦਾਰ' ਜਦ ਮਹਿੰਗਾਈ ਤੋਂ ਲੋਕੀ ਕੁਚਲੇ ਹੋਏ ਸੀ, ਪਿਸੇ ਹੋਏ ਸੀ, ਔਰ ਜਿਨ੍ਹਾਂ ਨੂੰ ਦੋ ਵਕਤ ਦੀ ਰੋਟੀ ਵੀ ਨਹੀਂ ਸੀ ਮਿਲ ਰਹੀ, ਉਨ੍ਹਾਂ ਨੂੰ ਇਸ ਸਰਕਾਰ ਨੇ ਆਟੇ ਦਾ ਭਾ ਵਧਾ ਕੇ ਹੋਰ ਮਾਰਨ ਦੀ ਕੋਸ਼ਿਸ਼ ਕੀਤੀ । ਜਿਥੋਂ ਤਕ ਸਰਮਾਏ ਦਾਰਾਂ ਦਾ ਤਅਲਕ ਹੈ ਇਹ ਸਰਕਾਰ ਉਨ੍ਹਾਂ ਨੂੰ ਬੜੀਆਂ ਫੈਸਿਲਟੀਜ਼ ਦੇਣ ਲਈ ਤਿਆਰ ਰਹਿੰਦੀ ਹੈ ।

ਇਸ ਤੋਂ ਬਾਅਦ ਮੈਂ ਅਰਜ਼ ਕਰਦਾ ਹਾਂ ਕਿ ਹੁਣੇ ਹੀ ਇਕ ਆਨਰੇਬਲ ਮੈਂਬਰ ਨੇ ਜਮਹੂਰੀਅਤ ਦਾ ਜ਼ਿਕਰ ਕੀਤਾ ਹੈ ਔਰ ਕਿਹਾ ਹੈ ਕਿ ਚੀਫ ਮਨਿਸਟਰ ਬੜਾ ਜਮਹੂਰੀਅਤ ਪਸੰਦ ਹੈ ਔਰ ਉਨ੍ਹਾਂ ਦੀ ਉਸ ਨੇ ਬੜੀ ਤਾਰੀਫ ਕੀਤੀ ਹੈ । ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜੇ ਉਹ ਜਮਹੂਰੀਅਤ ਪਸੰਦ ਦੇ ਹਨ ਤਾਂ ਉਨ੍ਹਾਂ ਨੇ ਕਿਉਂ ਬਗੈਰ ਮੁਕਦਮਾ ਚਲਾਏ ਕਾਮਰੇਡ ਹਰਦਿੱਤ ਸਿੰਘ ਭੱਠਲ ਤੇ ਕਾਮਰੇਡ ਮੱਖਨ ਸਿੰਘ ਤਰਸਿੱਕਾ ਨੂੰ ਜੇਲ ਵਿਚ ਨਜ਼ਰ ਬੰਦ ਕੀਤਾ ਹੋਇਆ ਹੈ । ਜੇ ਸਰਕਾਰ ਪਾਸ ਉਨ੍ਹਾਂ ਦੇ ਖਿਲਾਫ ਐਨਟੀਨੈਸ਼ਨਲ ਹੋਣ ਦਾ ਕੋਈ ਸਬੂਤ ਹੈ ਤਾਂ ਇਸ ਨੂੰ ਉਨ੍ਹਾਂ ਨੂੰ ਲਾ ਕੋਰਟ ਵਿਚ ਪੇਸ਼ ਕਰਨਾ ਚਾਹੀਦਾ ਹੈ ਔਰ ਪਬਲਿਕ ਦੇ ਸਾਹਮਣੇ ਉਨ੍ਹਾਂ ਦੀਆਂ ਐਂਟੀਨੈਸ਼ਨਲ ਹਰਕਤਾਂ ਰਖਣੀਆਂ ਚਾਹੀਦੀਆਂ ਹਨ ਤਾਕਿ ਉਹ ਮੁੜ ਕੇ ਨਾ ਚੁਣੇ ਜਾ ਸਕਣ ਔਰ ਜੇ ਇਸ ਪਾਸ ਸਬੂਤ ਨਹੀਂ ਹੈ ਔਰ ਇਸ ਗਲ ਦੇ ਬਾਵਜੂਦ ਵੀ ਇਹ ਉਨ੍ਹਾਂ ਨੂੰ ਅੰਦਰ ਰਖ ਰਹੀ ਹੈ ਤਾਂ ਇਸ ਤੋਂ ਇਹ ਗਲ ਸਾਫ ਹੋ ਜਾਂਦੀ ਹੈ ਕਿ ਇਹ ਸਰਕਾਰ ਜਮਹੂਰੀਅਤ ਪਸੰਦ ਨਹੀਂ ਹੈ ਔਰ ਡਿਕਟੇਟਰਾਨਾ ਤਰੀਕੇ ਨਾਲ ਚਲ ਰਹੀ ਹੈ ।

ਫਿਰ, ਸਪੀਕਰ ਸਾਹਿਬ, ਕੈਰੋਂ ਸਰਕਾਰ ਤੇ ਇਹ ਇਲਜ਼ਾਮ ਲਗਾਏ ਜਾਂਦੇ ਸੀ ਕਿ ਉਹ ਸੱਮਗਲਰਾਂ ਦੀ ਦਾਦ ਕਰਦੀ ਹੈ, ਬਲੈਕ ਮਾਰਕਿਟ ਕਰਨ ਵਾਲਿਆਂ ਨੂੰ ਪਨਾਹ ਦਿੰਦੀ ਹੈ ਔਰ ਕਾਲਾ ਧਨ ਇਕਠਾ ਕਰਨ ਵਾਲਿਆਂ ਨੂੰ ਇਹ ਬੈਟਰ ਕਲਾਸ ਦਿੰਦੀ ਹੈ । ਸਪੀਕਰ ਸਾਹਿਬ, ਮੈਂ ਆਪ ਦੀ ਮਾਰਫਤ ਇਸ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਉਸ ਨੀਤੀ ਵਿਚ ਕੋਈ ਫਰਕ ਲਿਆਂਦਾ ਹੈ ? ਮੈਂ ਤਾਂ ਕਹਾਂਗਾ ਕਿ ਇਹ ਬਿਲਕੁਲ ਕੋਈ ਫਰਕ ਨਹੀਂ ਲਿਆਂਦਾ । ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਸ ਸਦਨ ਨੂੰ ਦਸਣਾ ਚਾਹੁੰਦਾ ਹਾਂ ਕਿ 5 ਜਾਂ 6 ਤਾਰੀਖ ਨੂੰ ਕਾਮਰੇਡ ਰਾਮ ਪਿਆਰਾ ਨੇ ਇਕ ਸਵਾਲ ਪੁਛਿਆ ਸੀ ਜਿਸ ਦਾ ਜਵਾਬ ਹੋਮ ਮਨਿਸਟਰ ਸਾਹਿਬ ਨੇ ਦਿੱਤਾ ਸੀ ਕਿ ਇਨ੍ਹਾਂ ਨੇ ਕੋਈ ਐਸੇ ਸਮਗਲਰਾਂ ਨੂੰ ਛੱਡ ਦਿੱਤਾ ਹੈ ਜਿਨ੍ਹਾਂ ਉਪਰ ਸੁਪਰੀਮ ਕੋਰਟ ਦੀ ਜਜਮੈਂਟ ਲਾਗੂ ਨਹੀਂ ਸੀ ਹੁੰਦੀ । ਜਿਨ੍ਹਾਂ ਸਮਗਲਰਾਂ ਤੇ ਸੁਪ-ਰੀਮ ਕੋਰਟ ਦਾ ਫੈਸਲਾ ਲਾਗੂ ਨਹੀਂ ਸੀ ਉਨ੍ਹਾਂ ਦੇ ਛੱਡ ਦੇਣ ਤੋਂ ਸਾਫ ਜ਼ਾਹਿਰ ਹੈ ਕਿ ਇਹ ਸਮਗਲਰਾਂ ਦੀ ਮਦਦ ਕਰਦੇ ਹਨ ।

[श्री ओम प्रकाश अग्निहोत्री]

फिर भोग पुर शुगर मिल के जनरल मैनेजर के खिलाफ ई० टी० ओ० ने एक केस पुलिस में रजिस्टर कराया था कि उस ने सीरे की बलैक मार्किट की है और उस को रिकार्ड में दर्ज नहीं किया और न ही उस पर सेल्ज़ टैकस अदा किया है। लेकिन उस के बाद उसी ई० टी० ओ० ने एक दरखास्त दी है कि मैं उस केस को वापस लेता हूं। तो मैं पूछना चाहता हूं कि क्या उस ई० टी० ओ० ने पहले गलत केस रिजिस्टर कराया था और अगर गलत कराया था तो उस ई. टी. ओ. के खिलाफ क्या एकशन लिया गया है और अगर उसने ठीक केस दर्ज कराया था तो क्या यह किसी पुलिटीकल दबाव के नीचे आकर सरकार उसे केस वापस लेने के लिये मजबूर कर रही है? इस बारे में सरकार अपनी पुजीशन एक्सप्लेन करे।

फिर स्पीकर साहब, इस हाउस के जो साबिक मेम्बर हैं जैसे कि डाक्टर भाग सिंह, कामरेड राम किशन भड़ोलियां और कामरेड चनन सिंह धूत उन को इस सरकार ने सी कलास दे कर जेल में रखा हुआ है लेकिन डाक्टर दरबारी लाल नन्दा को जो बलैक मनी इकट्ठी करने वाले हैं और बलैक मार्कीट करने वाले हैं उन को बी क्लास में रखा हुआ है। इस के बाद मैं बताना चाहता हूं कि जहां तक इस सरकार की लेबर पालिसी का सम्बन्ध है यह अण्डर इनफलूऐंस आफ दी एम्पलायरज़ रहती है। इस बारे में मैं बताता हूं कि इस सरकार को टैक्सटाईल इडण्स्ट्री ने मिनीमम वेजिज़ के सम्बन्ध में 4 अगस्त, 1964 को इस ने एक नोटीफिकेशन जारी की जो कि टैक्सटाईल वर्करज़ के बारे में थी और यह पंजाब भर के टैक्सटाईल वर्करज़ के लिए थी जिन्होंने 16 साल की मतवातर जदोजहद के बाद हासल की थी उस में इस राम किशन मिनिस्टरी ने मालिकों के सामने अपने घुटने टेक दिये हैं, जो इस ने टैक्सटाईल वर्करज़ में से वीवरज़ को निकाल दिया है। स्पीकर साहब यहीं पर बस नहीं है। इस ने फगवाड़ा की स्टारच मिल के मालिकों और वर्करज़ में जो एग्रीमेंट लेबर कमिशनर की मौजूदगी में हुआ था, लेकिन मिल मालिकों ने उस एग्रीमेंट की धजियां उड़ा दी हैं और यह गवर्नमैंट हरकत में ज़रा भी नहीं आई है।

फिर स्पीकर साहब, मैं इस सरकार से पूछना चाहता हूं कि इण्डस्ट्रीयल डिसप्यूट एक्ट की दफा 29 में जो पैनल्टी फार बरीच आफ सैटलमैंट और एवार्डज़ के तहत है, क्या इस ने आज तक किसी मालिक के खिलाफ कोई एकशन लिया है? इस के जवाब में यह कहेंगे कि पंजाब के छोटे कारखानेदार से लेकर बड़े कारखानेदार तक आज तक कोई एकशन नहीं लिया, चाहे किसी ने एग्रीमेंट ही तोड़ा है, चाहे किसी ने किसी एवार्ड को खिलाफ वर्ज़ी की है या किसी ने वेज बोर्ड के डिसीज़न पर अमल नहीं किया। इस सरकार ने आज तक इस दफा को इस्तेमाल नहीं किया। आप देखें फगवाड़ा की टैकस्टाईल मिल के रिंग और स्पिनिंग के खतों में रैशनलाईज़ेशन आफ वेजिज़ की स्कीम 1957 से लागू है लेकिन उस के मुताबक वर्करज़ की वेजिज़ रैशनालाईज़ नहीं की गई थीं। इस के जवाब में मैं शायद यह कहा जाए कि वेज बोर्ड ने इस बारे में डिसीज़न बाद में यानी जनवरी, 1960 में किया था। लेकिन मैं कहता हूं कि जब यह स्कीम वहां 1957 से लागू है तो उन को इस का फायदा उस वक्त से मिलना चाहिए न कि उस वक्त से जब कि वेज बोर्ड ने इस का फैसला किया था। इस बारे में, स्पीकर साहब, मैं एक मिसाल दे कर बताना चाहता

हूं । अगर पहले किसी कारखाने की सौ रुपये की प्राडकशन है लेकिन इस स्कीम के लागू हो जाने के बाद अगर उस की प्रोडकशन दो सौ की हो जाती है तो उस की प्रोडकशन में जो सौ रुपए का अज़ाफा हुआ उस में मालिकान, मज़दूर और पब्लिक तीनों बराबर के हिसेदार होंगे। लेकिन आज तक इस रैशनलाईज़ेशन आफ वेजिज़ की स्कीम पर अमल नहीं किया गया और वर्करों को इस के मुताबिक तनखाहें नहीं दी गईं ।

इसी तरह से मालवा शूगर मिल जो है वहां के वर्करों को शूगर वेज बोर्ड के फैसले के मुताबक ग्रेडज़ नहीं दिए गए और न ही उन्हें आज तक बोनस ही दिया गया है । उस मिल में लाखों रुपए पंजाब सरकार के लगते हैं लेकिन वह मिल 1956 से हमेशा घाटा दिखाती आ रही है । वहां के वर्करज़ का मुतालवा है कि इस की इनकुआरी की जाए ।

इस के बाद मैं फगवाड़ा मिल के बारे में अर्ज़ करता हूं कि वह मिल 1933 में 13 लाख रुपए की लागत से बनाई गई थी और आज तक वह एक करोड़ रुपए कमा चुकी है । जब की वह बनी है, उस के बाद उस पर कोई रुपए खर्च नहीं किया गया । इस तरह से जो पहले अमीर आदमी हैं वह और अमीर होते जा रहे हैं । इस लिए मैं सरकार से कहता हूं कि इस सूबा में जो शूगर इण्डस्टरी है इस को नैशनलाईज़ करे और इस के मुतल्लक इसे रोकथाम करनी चाहिए ताकि जो पहले अमीर हैं वह और अमीर न होते जाएं ।

इस के अलावा, मैं एक सुझाव सरकार को और देना चाहता हूं । जो प्राईस इण्डेक्स है सरकार को चाहिए कि यह इसे डी. ए. के साथ लिंक कर दे ताकि बार बार लोगों को इस के लिए मुतालवे पेश न करने पड़ें । अगर महंगाई बढ़ जाए और उस के साथ प्राईस इण्डेक्स बढ़ जाए तो डी. ए. भी अपने आप बढ़ जाए और अगर प्राईस इण्डेक्स नीचे आए तो डी. ए. भी कम हो जाए ।

इस के अलावा, बजट स्पीच में बताया गया है कि हमारे सूबा की जो पर कैपिटा इनकम है वह बढ़ गई है, मैं सारे मज़दूरों के बारे तो नहीं कह सकता हूं जहां तक सन्नती कारखानों में काम करने वाले मज़दूरों का सम्बन्ध है, मैं कह सकता हूं कि उन की आमदनी घटी है बढ़ी नहीं । मैं आप की तवज्जो page 196, S. A. of punjab, 1964, में average *per capita* annual money earning of persons employed in factories by States की तरफ दिलाता हूं । सिर्फ दो सूबों के सिवा बाकी हिन्दुस्तान के सारे सूबों से पंजाब कम है । साल 1958 में यह पंजाब में 1212 रुपए थी और साल 1961 में यह 1,193 रुपया रह गई है । मैं कहना चाहता हूं कि मज़दूरों को काम ज्यादा करना पड़ा है और उन की ऐनुअल इनकम कम हो गई है । सरकार कहती है कि हम समाजवाद लाना चाहते हैं । जो पिसे हुए हैं उन को उठाना चाहती है । सरकार नारा लगाती है कि इन्डस्ट्रियल प्रोडक्शन बढ़नी चाहिए । इन को मालूम होगा कि आसाम और बंगाल की सरकाल ने आर्डीनैंस के जरिये डी. आई. आर के तहत प्राइवेट फैक्टरियों में काम करने वाले वर्करों का महंगाई अलाउंस फिक्स कर दिये हैं । आज ही ट्रिब्यून में है कि राजस्थान के मुख्य मन्त्री श्री सुखाडिया ने लेबर ऐडवाइज़री कमेटी के सामने बोलते हुए कहा है कि ऐम्पलायर्ज़ को प्राइवेट फैक्टरियों में काम करने वाले वर्करों को ज्यादा महंगाई अलाउंस देना चाहिए । मगर यह कितने दुख की बात है कि हमारे चीफ मिनिस्टर

[श्री ओम प्रकाश अग्निहोत्री]
साहिब जो कि ट्रेड यूनियनिस्ट भी रहे हैं और ट्रेड यूनियनज़ के प्रधान भी रहे हैं ने ऐसा कोई ऐलान नहीं किया । मज़दूरों को गन्दे मकानों से निकाल कर अच्छे मकानों का प्रबन्ध करने के बारे में या बोनस कमिशन की सिफारिशों को लागू करने के बारे में इन्होंने न तो लेबर ऐडवाइज़री कमेटी में और न ही इस बजट में कुछ कहा है । फगवाड़ा में एक सरकारी लेबर कालोनी है । उस में जो क्वार्टरज़ हैं वह सिन्गल रूमड हैं और उन का किराया साढ़े बारह रुपया चार्ज किया जाता है जबकि वहां पर साथ ही जो प्राइवेट शूगर मिल की कालोनी है उस के क्वार्टरों में दो, दो कमरे हैं और वहां पर किराया आठ रुपया लिया जाता है । फिर इन के क्वार्टरों की हालत यह है कि न तो वहां पर सफ़ाई है न रोशनी है और न मुरमम्तें कराई जाती हैं, खिड़कियों और दरवाज़ों को दीमक खा गई है । जब यह सरकार नहीं सुनती तो वर्करों ने सैंट्रल सरकार को ऐप्रोच किया है । मैं यह कहता हूं कि मजदूरों और हरिजनों की समस्याएं वैसी की वैसी ही पड़ी हैं उन में कोई फर्क नहीं आया । आप देखो कि इन का लेबर डिपार्टमैंट कैसे काम करता है ।

सन् 1962 में यूनियनज़ की तादाद 635 थी जो सन 1963 में 715 हो गई । फिर देखिए सन 1962 में 448 यूनियनज़ ने अपनी रिटर्नज़ भेजीं और सन् 1963 में 411 सोसाइटियों ने अपनी रिटनर्ज़ भेजीं । मैं आप के द्वारा लेबर मिनिस्टर साहिब से पूछना चाहता हूं कि जब यूनियनज़ की तादाद ज्यादा हो गई तो रिटर्नज़ की तादाद कम कैसे हो गई ? इस का मतलब है कि बाकी की सोसायटियां बोगस हैं या फिर चूंकि वह लोग अनपढ़ मजदूर होते हैं, महकमा उन को गाइड नहीं करता किस तरह से रिटर्न बनानी है, भेजनी है । मैं चाहता हूं कि जितनी यूनियनज़ बनें वह असली हों और वक्त पर रिटर्नज़ भेजें । (घंटी) मुझे तो स्पीकर साहिब पहले भी टाइम नहीं मिला.....

श्री अध्यक्ष : यह तो सिर्फ आप को रिमाइंड कराया है ।

श्री ओम प्रकाश अग्निहोत्री : अब मैं थोड़ा सा ट्रांस्पोर्ट डिपार्टमैंट के मिसमैनेजमैंट का ज़िक्र करना चाहता हूं । स्पीकर साहिब, पंजाब रोडवेज़ के पास बसें तो ज़्यादा हो गई हैं । पहले यह 1,004 थीं और अब यह 1067 हो गई हैं, रूट्स भी इन के पास ज़्यादा हो गए हैं । पहले यह 400 थे अब यह 442 हो गए हैं और मुलाज़म भी पहले से 366 ज्यादा हैं मगर इस सबके बावजूद जो माइलेज कवर की गई वह पहले से कम की गई और मुनाफा भी कम हुआ, पैसेंजर भी कम मिले । इस बार मनाफा में जो कमी हुई वह है 48,81,523 रुपये । आप देखिए कि बसें भी बढ़ीं, रूटस भी बड़े मुलाज़म भी बढ़े मगर मनाफा कम हुआ और माइलेज भी कम कवर की । फिर जो पंजाब रोडवेज़ के मुलाज़म हैं उन के सम्बन्ध में कहा गया कि उन को पेमैंट वेजिज़ ऐक्ट के मुताबिक नहीं बल्कि ट्रांसपोर्ट वर्कर्ज़ ऐक्ट के मुताबिक मिलेगी । मैं पूछता हूं कि जब तक उन के डियूटी कार्ड नहीं बनाए जाते तब तक कैसे पता चलेगा कि किस ने ओवर टाइम लगाया और कितना लगाया या किस ने कम काम किया ।

फिर, स्पीकर साहिब, यह सरकार हरिजनों के लिये बड़े दावे करती है मगर जालन्धर में सब ने देखा कि किस तरह से उन पर लाठी चार्ज किया गया, किस तरह से उन के बच्चों और औरतों को पकड़ कर जेल में फैंका गया । यही नहीं जब उन को जेल में बन्द

किया जा रहा था तो उधर सतलुज दरिया के किनारे कुल दो हज़ार एकड़ ठीक की गई जमीन में से 1,500 एकड़ जमीन बिरला ब्रदर्ज़ को दे दी। यह वह ज़मीन थी जिसे सरकार ने अपने खर्च पर ठीक कराया, तीन ऐक्स्पर्ट भी उन को दिये हैं। इसी से तो हम कहते हैं कि यह अमीरों को पालने वाली सरकार है, हालांकि यह नारा लगाती है हरिजनों को ऊपर उठाने का। यह चर्चा करती है को-आप्रेटिव फार्मिंग का मगर उस को भी ज़मीन नहीं दी या सरकारी तौर पर उस में खेती कराती। एक गांव जांगलियाना (होशियारपुर ज़िला) को-आपरेटिव ऐंड थ्रिफ्ट् सोसायटी थी। स्पीकर साहिब, उस के बारे में जो ऐन्क्वायरी हुई उस की रिपोर्ट की अटैस्टिंग कापी मेरे पास है। उस में ऐन्क्वायरी अफसर ने उस आदमी के बारे में लिखा है वह आदमी जो कि रूलिंग पार्टी से ताल्लुक रखते हैं, वह डिक्टेटर है, उस ने इम्बैज़लमैंट की है। सरकार को उस डिफाल्टर के बारे में जल्दी से जल्दी कोई कदम उठाना चाहिये। यह जो रिपोर्ट है यह 17 नवम्बर, 1964 की है मगर आज तक इस बारे में कोई कार्यवाही नहीं की गई। अगर इसी तरह से सरकार बदउनवानियां करने वाले लोगों की पुश्त पर रहेगी तो इस सूबे के अन्दर अवाम को कभी इनसाफ नहीं मिलेगा और अगर इस तरह से इन्क्वायरी रिपोर्टों पर अमल न किया गया तो को-आप्रेटिव मूवमेंट को धक्का लगेगा।

फिर स्पीकर साहिब मैं ने कोआप्रेटिव केन ग्रोअर्ज़ के बारे में एक काल अटैनशन मोशन का नोटिस दिया था और होम मिनिस्टर साहिब ने ऐशुरेंस दी थी कि किसानों का जो बकाया रुपया मिलों की तरफ निकलता है वह क्रशिंग सीज़न से पहले अदा कर दिया जायगा, मगर यह बड़े खेद के साथ कहना पड़ता है कि फगवाड़ा केन ग्रोअर्ज को-आपरेटिव सोसाइटी के पांच हज़ार मैम्बरों का सन 1961 से ले कर सन 1964 तक का 81,192.85 रुपया मिल मालिकान की तरफ बकाया है जो कि उन को नहीं दिया जा रहा। मैं इन से पूछता हूं कि जो ऐशुरैंस आप ने दी उस पर अमल क्यों नहीं कराया गया। मैं चाहता हूं कि जो किसानों का रुपया बकाया है वह उन को विद इंटरैस्ट वापिस मिलना चाहिए।

स्पीकर साहिब, एक बात में और कहना चाहता हूं वह यह है कि जो डिटर्मीनेशन औफ ऐडीशनल प्राइस आफ शूगरकेन परचेज़ सन 1958-59 और 1959-60 में हुई उस में उन्होंने कहा कि किसानों को दो पैसे पर मांड ज्यादा कीमत मिलनी चाहिए। स्पीकर साहिब, 22-2-65 को फगवाड़ा केन ग्रोअर्ज़ को-आपरेटिव सोसाइटी ने एक रैज़ोल्यूशन नवम्बर आठ पैरा नम्बर 19 और 43 पास किया जिस के मुताबिक सोसायटी को यह हक दिया गया कि वह इन्डीविजुअल केन ग्रोअर्ज के एरियर्ज़ को ले सकती है जो कि पुराने चले आ रहे हैं मगर इन्होंने कहा है कि यह बकाया सोसाइटी को नहीं मिल सकता। एक तरफ तो सरकार कहती है कि को-आप्रेटिव सोसाइटीज़ को हम फैलाना चाहते हैं मगर साथ ही उन को इस तरह से डिस्करेज भी करते हैं। इस तरह इन को जल्द से जल्द ध्यान देना चाहिए।

स्पीकर साहिब, मेरे हलके में तीन सड़कें थीं। एक इन में से फगवाड़ा रानीपुर रोड थी। वह तो बनी नहीं। मैं ने एक चिट्ठी मिनिस्टर साहिब को लिखी। यह खुशी

की बात है कि यह चिट्ठी मैं ने दस अगस्त, 1964 को लिखी थी और इन्होंने उस का जवाब पांच जनवरी, 1965 को दे दिया ।

5 महीने के बाद जवाब मिला इस बात से भी मेरी शांती हुई कि जवाब तो आ ही गया चाहे पांच महीने के बाद ही आया। इस लिए मैं यह कहूंगा कि जितनी सड़कों को बनाएं जाने की तजवीज तीसरी पांच साला प्लान में है इस को टाला जाए और इन सड़कों को इसी प्लान के अन्दर मुकमल कर दिया जाए।

इसी तरह फगवाड़ा और कपूरथला में 2 डिसपेंनसरियां खोले जाने का विचार है और इस के लिए मजदूरों से पैसे काटे जा रहे हैं लेकिन अभी तक डिसपेंसरियों को नहीं बनाया गया। यह ई ऐस आई ऐस की स्कीम के अनुसार बनाई जानी थीं। इस के लिये कटौती मजदूरों की हो रही है इस लिए फन्डज भी अलाट हो चुके हैं। आप इस लिए कदम उठाएं ताकि यह डिसपैंनसरियां जल्दी से जल्दी त्यार की जाएं ।

स्पीकर साहिब, आखरी बात मैं यह कहना चाहता हूं कि सरकार को बजट और इस के साथ किताबें दी हैं उनकी फिगर्ज में फर्क है। पंचाब आन दी मार्च में सफा 83 पर ट्रांसपोर्ट के बारे में सन 63-64 की टोटल रसीट 5 करोड़ 3 लाख 11 हजार 18 दिखाई गई है लेकिन इस के स्टेटिसटीकल एबस्ट्रेक्ट में सफा 326 पर टोटल रीसीट 5 करोड़ 3 लाख 32 हजार दी गई है इस में फर्क है इस में इतना फर्क क्यों हैं एक में आंकड़े कुछ और हैं दूसरी में कुछ और हैं इस का पता सरकार लगा कर हमें बताए कि कौनसे आंकड़े ठीक हैं। स्पीकर साहिब, मैं आप का धन्यवाद करता हूं कि आपने मजदूरों की आवाजें सरकार के कानों तक पहुंचाने दी।

**ਸਰਦਾਰ ਗੁਰਮੀਤ ਸਿੰਘ (ਮਲੋਟ)** : ਸਪੀਕਰ ਸਾਹਿਬ, ਅਜ ਨਵੇਂ ਸਾਲ ਦੇ ਬਜਟ ਤੇ ਇਸ ਹਾਊਸ ਵਿਚ ਬਹਿਸ ਹੋ ਰਹੀ ਹੈ। ਭਾਵੇਂ ਪਿਛਲਾ ਸਾਲ ਬੜੀਆਂ ਮੁਸੀਬਤਾਂ ਦਾ ਸਾਲ ਗੁਜ਼ਰਿਆ ਹੈ ਫਿਰ ਵੀ ਬਗੈਰ ਕਿਸੇ ਨਵੇਂ ਟੈਕਸ ਦੇ ਲਗਣ ਦੇ ਇਨ੍ਹਾਂ ਨੇ ਇਕ ਵਾਧੇ ਦਾ ਬਜਟ ਪੇਸ਼ ਕੀਤਾ ਹੈ। ਕਾਮਰੇਡ ਸਰਕਾਰ ਇਸ ਗਲ ਲਈ ਵਧਾਈ ਦੀ ਪਾਤਰ ਹੈ ਕਿ ਸਨ 1947 ਤੋਂ ਬਾਅਦ ਇਸ ਸਾਲ ਕਿੰਨੇ ਕ੍ਰਾਈਸਿਜ਼ ਦਾ ਮੁਸੀਬਤਾਂ ਦਾ ਫਲਡਜ਼ ਅਤੇ ਕਲੈਮਿਟੀਜ਼ ਦਾ ਸੀ ਪਰ ਇਨ੍ਹਾਂ ਨੇ ਬੜੇ ਸੁਚਜੇ ਢੰਗ ਨਾਲ ਕੰਮ ਕੀਤਾ ਅਤੇ ਕੋਈ ਫਸਾਦ ਲੁਟ ਜਾਂ ਮੌਤ ਨਹੀਂ ਹੋਣ ਦਿਤਾ ਅਨਾਜ ਦੀ ਖਾਤਰ ਕੋਈ ਫਸਾਦ ਨਹੀਂ ਹੋਣ ਦਿਤਾ ਅਤੇ ਗਰੀਬ ਤੋਂ ਗਰੀਬ ਆਦਮੀ ਨੂੰ ਵੀ ਦੋ ਵਕਤ ਰੋਟੀ ਲਈ ਪੂਰਾ ਆਟਾ ਮਿਲਦਾ ਰਿਹਾ। ਇਹ ਸਰਕਾਰ ਵਧਾਈ ਦੀ ਪਾਤਰ ਹੈ ਕਿ ਕਾਲ ਪਿਆ, ਫਰਾਸਟ ਅਤੇ ਪਾਲਾ ਨਾਲ ਫਸਲ ਤਬਾਹ ਹੋਈ ਅਤੇ ਫਿਰ ਬਾਹਰ ਸੂਬਿਆਂ ਨੂੰ ਭੇਜੀ ਗਈ ਪਰ ਤਾਂ ਵੀ ਅਨਾਜ ਦੀ ਹਾਲਤ ਚੰਗੀ ਰਹੀ। ਕਾਮਰੇਡ ਸਰਕਾਰ ਨੇ ਸਾਰੇ ਮੁਲਕ ਦੇ ਮੁਕਾਬਲੇ ਵਿਚ ਪੰਜਾਬ ਵਿਚ ਅਨਾਜ ਦਾ ਭਾ ਸਸਤਾ ਰਖਿਆ ਇਹ ਕਰੈਡਿਟ ਇਸ ਸਰਕਾਰ ਨੂੰ ਜਾਂਦਾ ਹੈ। ਅਤੇ ਇਹ ਸਰਕਾਰ ਛਾਤੀ ਤੇ ਹਥ ਰਖ ਕੇ ਕਹਿ ਸਕਦੀ ਹੈ ਕਿ ਸਾਰੇ ਹਿੰਦੁਸਤਾਨ ਵਿਚ ਗਰੀਬ ਆਦਮੀ ਨੂੰ ਆਟਾ ਪੰਜਾਬ ਵਿਚ ਸਸਤਾ ਸਪਲਾਈ ਕੀਤਾ ਗਿਆ। ਕਿਸੇ ਸਿਆਪੇ ਜਾਂ ਮੁਜ਼ਾਹਰੇ ਆਣ ਦੀ ਨੌਬਤ ਨਹੀਂ ਆਣ ਦਿਤੀ। (ਪ੍ਰਸੰਸਾ)

ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਮਰੇਡ ਸਰਕਾਰ ਨੇ ਪਿਛਲੇ ਅਠ ਦਸ ਮਹੀਨਿਆਂ ਵਿਚ ਕਈ ਤਰ੍ਹਾਂ ਦੇ ਰੈਵੋਲਿਊਸ਼ਨਰੀ ਕਦਮ ਚੁਕੇ ਹਨ ਕਿਸੇ ਹੋਰ ਸਰਕਾਰ ਨੇ ਇਨੇ ਥੋੜੇ ਸਮੇਂ ਵਿਚ ਇੰਨੇ ਕਦਮ ਨਹੀਂ ਸਨ ਚੁਕੇ । ਇਸ ਗਲ ਦਾ ਕਰੈਡਿਟ ਕਾਮਰੇਡ ਸਰਕਾਰ ਨੂੰ ਜਾਂਦਾ ਹੈ । ਇਸ ਸਰਕਾਰ ਨੇ ਜ਼ੈਲਦਾਰੀ ਸਿਸਟਮ ਨੂੰ ਖਤਮ ਕਰ ਦਿਤਾ । ਰਜਿਸਟਰੀਆਂ ਨਾ ਦਾ ਨਿਰਖ 13 ਰੁਪਏ ਸੈਕੜਾਂ ਤੋਂ ਘਟਾ ਕੇ 6 ਰੁਪਏ ਸੈਕੰੜਾ ਕਰ ਦਿਤਾ, ਇਸ ਦੇ ਨਾਲ ਹੀ ਮਰਲਾ ਟੈਕਸ ਨੂੰ ਖਤਮ ਕਰ ਦਿਤਾ । ਬਿਜਲੀ ਡਿਊਟੀ ਨੂੰ ਖਤਮ ਕਰ ਦਿਤਾ ਅਤੇ ਸਬਰਜਿਸਟਰਾਰਾਂ ਨੂੰ ਖਤਮ ਕਰ ਦਿਤਾ । ਇਥੇ ਹੀ ਬਸ ਨਹੀਂ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਗਰੀਬ ਮੁਲਾਜ਼ਮਾਂ ਅਤੇ ਕਲਾਸ 4 ਦੇ ਐਮਲਾਈਜ਼ ਦੀਆਂ ਤਨਖਾਹਾਂ ਪਟਵਾਰੀਆਂ ਅਤੇ ਕਲਰਕਾਂ ਦੀਆਂ ਤਨਖਾਹਾਂ ਵਧਾ ਦਿਤੀਆਂ ਹਨ । ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਇਸ ਸਰਕਾਰ ਨੇ ਇੰਨੀਆਂ ਸਹੂਲਤਾਂ ਦਿਤੀਆਂ ਹਨ ਜੋ ਪਹਿਲਾਂ ਕਦੇ ਨਹੀਂ ਦਿਤੀਆਂ ਗਈਆਂ (ਪ੍ਰਸੰਸਾ)

ਮਾਨਯੋਗ ਸਪੀਕਰ ਸਾਹਿਬ, ਐਗਰੋ ਇਨਡਸਟ੍ਰੀਅਲ ਕਾਰਪੋਰੇਸ਼ਨ ਬਣਾਈ ਗਈ ਹੈ ਤਾਂ ਕਿ ਸੂਬੇ ਵਿਚ ਐਗਰੀਕਲਚਰ ਨੂੰ ਤਰੱਕੀ ਦਿਤੀ ਜਾ ਸਕੇ । ਇਸ ਨਾਲ ਦੇਸ਼ ਨੂੰ ਵੀ ਲਾਭ ਹੋਵੇਗਾ ਅਤੇ ਸੂਬੇ ਨੂੰ ਤਾਂ ਹੋਣਾ ਹੀ ਹੈ । ਇਹ ਬਹੁਤ ਹੀ ਪਾਗਰੈਸਿਵ ਕਦਮ ਹੈ ਜੋ ਇਸ ਸਰਕਾਰ ਨੇ ਉਠਾਇਆ ਹੈ ।

ਇਥੇ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਰਲਾ ਟੈਕਸ ਵਾਪਸ ਲੈ ਲਿਆ ਗਿਆ ਹੈ ਪਰ ਜਿਹੜਾ ਕਮਰਸ਼ਲ ਸੈਸ ਚਾਰ ਰੁਪਏ ਏਕੜ ਸੀ, ਜੋ ਗੰਨੇ ਅਤੇ, ਮਿਰਚਾਂ ਤੇ, ਕਪਾਹ ਤੇ ਲਗਦਾ ਸੀ, ਉਸ ਨੂੰ ਸਰਕਾਰ ਨੇ ਅਜੇ ਤਕ ਖਤਮ ਨਹੀਂ ਕੀਤਾ । ਇਸ ਦਾ ਭਾਰ ਕਿਸਾਨ ਤੇ ਬਹੁਤ ਹੈ ਜਿਥੇ ਹੋਰ ਕੋਈ ਤਰ੍ਹਾਂ ਦਾ ਕੰਮ ਇਸ ਸੂਬੇ ਦੀ ਸਰਕਾਰ ਨੇ ਕੀਤਾ ਹੈ ਉਥੇ ਮੈਂ ਰੈਵੀਨਿਊ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਉਹ ਇਸ ਸੈਸ ਨੂੰ ਛੇਤੀ ਤੋਂ ਛੇਤੀ ਖਤਮ ਕਰ ਦੇਣ । (ਵਿਰੋਧੀ ਦਲ ਵਲੋਂ ਪ੍ਰਸੰਸਾ)

ਦੂਜੀ ਅਰਜ਼ ਇਹ ਹੈ ਕਿ ਸਰਦਾਰ ਦਰਬਾਰਾ ਸਿੰਘ ਜੀ ਨੇ ਜੋ ਅਜ ਕਲ ਸਾਡੇ ਸੂਬੇ ਦੇ ਹੋਮ ਮਿਨਿਸਟਰ ਹਨ ਉਨ੍ਹਾਂ ਦੀ ਪਰਧਾਨਗੀ ਵਿਚ ਇਕ ਕਮੇਟੀ ਬੇਟਰਮੈਂਟ ਲੈਵੀ ਨੂੰ ਘਟਾਣ ਬਾਰੇ ਬਣੀ ਸੀ ਅਤੇ ਇਸ ਵਿਚ ਇਸ ਤਰ੍ਹਾਂ ਦੀਆਂ ਸ਼ਿਫਾਰਿਸ਼ਾਂ ਕੀਤੀਆਂ ਜਾਣੀਆਂ ਸਨ ਕਿ ਕਰਜ਼ ਦੀਆਂ ਕਿਸ਼ਤਾਂ ਲੰਮੀਆਂ ਕੀਤੀਆਂ ਜਾਣ, ਸੂਦ ਘਟ ਕੀਤਾ ਜਾਵੇ ਅਤੇ ਹੋਰ ਹਰ ਤਰ੍ਹਾਂ ਦੀਆਂ ਸਹੂਲਤਾਂ ਕਿਸਾਨਾਂ ਨੂੰ ਦਿਤੀਆਂ ਜਾਣ । ਇਸ ਦੀ ਰਿਪੋਰਟ ਤਿਆਰ ਕਰ ਦਿਤੀ ਗਈ ਸੀ ਪਰ ਅਜੇ ਤਕ ਇਸ ਨੂੰ ਸ਼ਾਇਆ ਨਹੀਂ ਕੀਤਾ ਗਿਆ; ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਰਿਪੋਰਟ ਨੂੰ ਛੇਤੀ ਤੋਂ ਛੇਤੀ ਸ਼ਾਇਆ ਕਰ ਦਿਤਾ ਜਾਵੇ ਤਾਂ ਜੋ ਜਿਨ੍ਹਾਂ ਰਿਆਇਤਾਂ ਦੀਆਂ ਸ਼ਿਫਾਰਸ਼ਾਂ ਉਸ ਰਿਪੋਰਟ ਵਿਚ ਕੀਤੀਆਂ ਗਈਆਂ ਹਨ ਉਹ ਕਿਸਾਨਾਂ ਨੂੰ ਮਿਲ ਸਕਣ ।

(ਇਸ ਸਮੇਂ ਸਰਦਾਰ ਗੁਰਨਾਮ ਸਿੰਘ ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਨੇ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ ਮੇਰੇ ਕੁਝ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਕਾਲ, ਭੁਖ, ਹੜ੍ਹਾਂ ਦੀ ਮਾਂਹ ਮਾਰੀ ਦਾ ਨਕਸ਼ਾ ਖਿਚਣ ਦੇ ਯਤਨ ਕੀਤੇ ਹਨ ਪਰ ਮੈਂ ਇਨ੍ਹਾਂ ਦੇ ਗਿਆਤ ਲਈ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਬਾਵਜੂਦ ਇਸ ਗਲ ਦੇ ਕਿ ਲਖਾਂ ਏਕੜ ਫਸਲ ਤਬਾਹ ਹੋ ਗਈ ਕਣਕ ਦੀ ਪੈਦਾਵਾਰ ਵਧੀ ਹੈ ਘਟੀ ਨਹੀਂ । ਇਹ 26.52 ਤੋਂ ਵਧ ਕੇ 27.89 ਹੋ ਗਈ ਹੈ ।

[ਸਰਦਾਰ ਗੁਰਮੀਤ ਸਿੰਘ]

ਇਸੇ ਤਰ੍ਹਾਂ ਮਕਈ ਵਿਚ ਪਹਿਲਾਂ ਸੀ 5.27 ਤੇ ਹੁਣ 7.98 ਕਾਟਨ ਵਿਚ, 9.86 ਲਖ ਦੀ ਥਾਂ ਤੇ ਹੁਣ 11.65 ਲਖ ਗੱਠਾਂ ਹੋਈ ਹੈ । ਇਸੇ ਤਰ੍ਹਾਂ ਗੰਨੇ ਦੀ ਉਪਜ ਨੂੰ ਵਧਾਣ ਵਿਚ ਵੀ ਇਹ ਸਰਕਾਰ ਸਫਲ ਰਹੀ ਹੈ । (ਵਿਘਨ)

ਇਕ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਤੇ ਇਸ ਸਮੇਂ 359 ਕਰੋੜ ਰੁਪਏ ਦਾ ਕਰਜ਼ਾ ਹੈ। ਇਸ ਲਈ ਤਤਪਰ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਜੋ ਜਾਂ ਤਾਂ ਇਹ ਕਰਜ਼ਾ ਮਾਫ ਹੋ ਸਕੇ ਜਾਂ ਗਰਾਂਟ ਦੀ ਸ਼ਕਲ ਵਿਚ ਬਦਲ ਦਿਤਾ ਜਾਵੇ । ਇਸ ਬਾਰੇ ਪੰਜਾਬ ਸਰਕਾਰ ਨੂੰ ਉਦਮ ਅਤੇ ਉਪਰਾਲਾ ਕਰਨਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰ ਦਿਆਂ ਕਿ ਬਾਰਡਰ ਦੀ ਪੁਲਿਸ ਦਾ ਖਰਚ ਅਤੇ ਸੇਮ ਦਾ ਸਾਰਾ ਖਰਚ ਸੈਂਟਰ ਦੀ ਸਰਕਾਰ ਪਾਸ ਬੇਨਤੀ ਕੀਤੀ ਜਾਵੇ ਕਿ ਉਹ ਆਪਣੇ ਸਿਰ ਲੈ ਲੈਣ, ਕਿਉਂਕਿ ਸਰਹਦਾਂ ਦੀ ਰਾਖੀ ਦੀ ਮੁਢਲੀ ਜਿਮੇਵਾਰੀ ਉਨ੍ਹਾਂ ਦੀ ਹੈ। ਇਹ ਸਾਰੇ ਦੇਸ਼ ਦੀ ਰਾਖੀ ਦਾ ਸਵਾਲ ਹੈ ਇਸ ਲਈ ਇਸ ਤੇ ਜਿਨਾ ਖਰਚ ਕੀਤਾ ਜਾ ਰਿਹਾ ਹੈ ਇਹ ਸਾਰੇ ਦਾ ਸਾਰਾ ਪੰਜਾਬ ਸਰਕਾਰ ਤੇ ਨਹੀਂ ਪੈਣਾ ਚਾਹੀਦਾ । ਇਸੇ ਤਰ੍ਹਾਂ ਸੇਮ ਦਾ ਜੋ ਮਸਲਾ ਹੈ ਇਸ ਨਾਲ ਵੀ ਸਾਰੇ ਦੇਸ਼ ਦੀ ਉਪਜ ਤੇ ਅਸਰ ਪੈਂਦਾ ਹੈ, ਇਸ ਨੂੰ ਕੇਂਦਰ ਸਰਕਾਰ ਆਪਣੇ ਸਿਰ ਲੈ ਲਵੇ ਤਾਂ ਹੀ ਅਸੀਂ ਕਰੋੜਾਂ ਰੁਪਏ ਦੇ ਇਸ ਖਰਚ ਨੂੰ ਬਚਾ ਕੇ ਹੋਰਨਾਂ ਕੰਮਾਂ ਤੇ ਲਗਾ ਸਕਦੇ ਹਾਂ ਅਤੇ ਆਪਣੇ ਉਪਰ ਜੋ ਕਰਜ਼ੇ ਦਾ ਐਨਾ ਭਾਰ ਹੈ ਇਸ ਨੂੰ ਘਟ ਕਰ ਸਕਦੇ ਹਾਂ। ਨਹੀਂ, ਇਹ ਜੋ ਸਰਕਾਰੀ ਬਿਲਡਿੰਗਾਂ ਹਨ, ਸੈਕਰੇਟਰੀਅਟ ਹੈ ਇਸ ਨੂੰ ਕਿਤੇ ਰਹਿਨ ਹੀ ਨਾ ਰਖਣਾ ਪੈ ਜਾਵੇ ।

ਇਕ ਗਲ, ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਦੇ ਸਬੰਧ ਵਿਚ ਬੇਨਤੀ ਕਰਨਾ ਚਾਹੰਦਾ ਹਾਂ ਕਿ ਪੰਜਾਬ ਸਰਕਾਰ ਨੇ ਇਸ ਐਜੂਕੇਸ਼ਨ ਨੂੰ ਕਨਕਰੰਟ ਸਬਜੈਕਟ ਮੰਨ ਲਿਆ ਹੈ ਪਰ ਇਸ ਗਲ ਦਾ ਡਰ ਪੈਦਾ ਹੋ ਗਿਆ ਹੈ ਕਿ ਸ਼ਾਇਦ ਰੀਜਨਲ ਲੈਂਗੂਜਿਜ਼ ਨਾਲ ਕੋਈ ਬੇਇਨ-ਸਾਫੀ ਨਾ ਹੋ ਜਾਵੇ । ਕਿਉਂਕਿ ਇਸ ਫੈਸਲੇ ਨੂੰ ਬੜੇ ਕਾਹਲੇ ਤਰੀਕੇ ਨਾਲ ਲਾਗੂ ਕੀਤਾ ਜਾ ਰਿਹਾ ਹੈ । ਕਿਉਂਕਿ ਇਸ ਨੂੰ ਕਨਕਰੰਟ ਸਬਜੈਕਟ ਮੰਨ ਲਿਆ । ਇਸ ਲਈ ਹੋ ਸਕਦਾ ਹੈ ਕਿ ਸੈਂਟਰ ਵਲੋਂ ਰੀਜਨਲ ਲੈਂਗੂਜਿਜ਼ ਨਾਲ ਕਿਸੇ ਕਿਸਮ ਦੀ ਬੇਇਨਸਾਫੀ ਨਾ ਕੀਤਾ ਜਾਣੀ ਸ਼ੁਰੂ ਕਰ ਦਿਤੀ ਜਾਵੇ । ਇਸ ਨੂੰ ਕਨਕਰੰਟ ਸਬਜੈਕਟ ਮਨ ਲੈਣਾ ਵੀ ਗਲਤੀ ਸੀ ਪਰ ਹੁਣ ਕਿਉਂਕਿ ਫੈਸਲਾ ਕਰ ਦਿਤਾ ਗਿਆ ਹੈ ਇਸ ਲਈ ਹਾਊਸ ਨੂੰ ਸਰਕਾਰ ਵਲੋਂ ਇਸ ਗਲ ਬਾਰੇ ਐਸ਼ੋਅਰ ਕਰਨਾ ਚਾਹੀਦਾ ਹੈ ਕਿ ਰੀਜਨਲ ਲੈਂਗੂਜਿਜ਼ ਨਾਲ ਬੇਇਨਸਾਫੀ ਨਹੀਂ ਹੋਵੇਗੀ ।

ਜਿਥੋਂ ਤਕ ਐਜੂਕੇਸ਼ਨ ਦੇ ਵਧਾਣ ਦਾ ਸਬੰਧ ਹੈ ਇਸ ਲਈ $55\frac{1}{2}$ ਲਖ ਰੁਪਏ ਦੀ ਰਕਮ ਰਖੀ ਗਈ ਹੈ, ਇਹ ਬਹੁਤ ਘਟ ਹੈ ਇਸ ਤੋਂ ਵਧ ਤਾਂ ਸਾਡੀਆਂ ਤਸੀਲਾਂ ਹੀ ਹਨ । ਅਤੇ ਜਿੰਨੇ ਸਕੂਲ ਅਪਗਰੇਡ ਕਰਨੇ ਚਾਹੀਦੇ ਹਨ ਉਹ ਨਹੀਂ ਹੋ ਸਕਣਗੇ, ਅਤੇ 100 ਜਾਂ 200 ਸਕੂਲਾਂ ਨੂੰ ਅਪਗਰੇਡ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਵਲੋਂ ਅਜੇ ਤਕ ਨਹੀਂ ਦਿਤੀ ਗਈ ਫਿਰ ਕਈ ਇਲਾਕਿਆਂ ਵਿਚ ਤਾਂ ਅਪਗਰੇਡਿੰਗ ਕੀਤੀ ਹੀ ਨਹੀਂ ਗਈ ਇਸ ਲਈ ਜੋ ਪਿਛੇ ਬੇਇਨਸਾਫੀ ਹੁੰਦੀ ਰਹੀ ਹੈ ਉਸ ਨੂੰ ਦੂਰ ਕੀਤਾ ਜਾਵੇ ਅਤੇ ਇਲਾਕਿਆਂ ਦੀ ਏ. ਬੀ. ਸੀ ਦੇ ਤੌਰ ਤੇ ਕਲਾਸੀਫੀਕੇਸ਼ਨ ਕਰ ਦਿਤੀ ਜਾਣੀ ਚਾਹੀਦੀ ਹੈ ਤਾਂ ਜੋ ਐਜੂਕੇਸ਼ਨ ਦੇ ਸਬੰਧ ਵਿਚ ਹਰ ਇਲਾਕੇ ਦੀ ਸਮਾਨ ਤਰਕੀ ਹੋ ਸਕੇ । ਪਹਿਲਾਂ ਜਿਥੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਜਾਂ ਹੋਰ ਇਸ ਤਰ੍ਹਾਂ ਦੇ ਕੁਝ ਚੋਣਵੇਂ ਇਲਾਕਿਆਂ ਵਿਚ ਤਰਕੀ ਕੀਤੀ ਜਾਂਦੀ ਰਹੀ ਅਤੇ ਸਕੂਲਾਂ ਨੂੰ ਅਪ-ਗਰੇਡ ਕੀਤਾ ਗਿਆ ਇਸ ਲਈ ਬਾਕੀ ਦੇ ਜ਼ਿਲ੍ਹਿਆਂ ਨੂੰ ਵੀ ਸਕੂਲਾਂ ਦੇ ਅਪਗਰੇਡ ਕਰਨ ਵਿਚ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਫਿਰੋਜ਼ਪੁਰ ਜ਼ਿਲ੍ਹੇ ਵਿਚ ਇਕ ਇਕ

ਲਖ ਰੁਪਏ ਦੀਆਂ ਬਿਲਡਿੰਗਾਂ ਲੋਕਾਂ ਨੇ ਰੁਪਏ ਇਕਠੇ ਕਰ ਕੇ ਤਿਆਰ ਕਰਵਾ ਦਿਤੀਆਂ ਹਨ ਪਰ ਅਜ ਤਕ ਉਥੇ ਪ੍ਰਾਈਮਰੀ ਸਕੂਲ ਹੀ ਚਲ ਰਹੇ ਹਨ, ਕੋਈ ਹਾਈ ਸਕੂਲ ਨਹੀਂ ਆਲਮ ਵਾਲਾ, ਪਨੀਵਾਲਾ, ਤਰਖਾਨ ਵਾਲਾ, ਮੋਹਲ, ਬੋਦੀ ਵਾਲਾ ਆਦਿ ਪੰਜ ਛੇ ਸਕਲ ਹਨ ਜਿਨ੍ਹਾਂ ਨੂੰ ਫੌਰੀ ਤੌਰ ਤੇ ਅਪਗਰੇਡ ਕੀਤਾ ਜਾਣਾ ਚਾਹੀਦਾ ਹੈ ।

ਇਥੋਂ ਤਕ ਕਿ ਉਨ੍ਹਾਂ ਨੇ 40—50 ਹਜ਼ਾਰ ਦੀ ਮਾਲੀਅਤ ਦੀ ਜ਼ਮੀਨ ਵੀ ਦੇ ਦਿੱਤੀ ਹੈ ਕਿ ਉਨ੍ਹਾਂ ਸਕੂਲ ਨੂੰ ਕਾਲਜ ਬਣਾ ਦਿੱਤਾ ਜਾਵੇ, ਸਾਰੇ ਹਾਲਾਤ ਨੂੰ ਵੇਖਦੇ ਹੋਏ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਬਗ਼ੈਰ ਕਿਸੇ ਰੋਕ ਟੋਕ ਦੇ ਲੋਕਾਂ ਦੀ ਮੰਗ ਨੂੰ ਪਰਵਾਨ ਕਰਦੀ ਅਤੇ ਕਾਲਜ ਬਣਾ ਦਿੰਦੀ, ਪਰ ਸਰਕਾਰ ਨੇ ਲੋਕਾਂ ਦੀ ਮੰਗ ਠੁਕਰਾ ਦਿੱਤੀ । ਪਿਛਲੇ ਦਿਨਾਂ ਵਿਚ ਇਕ ਕਤਰੀਰ ਕਰਦੇ ਹੋਏ ਚੌਧਰੀ ਦੇਵੀ ਲਾਲ ਜੀ ਨੇ ਕਿਹਾ ਸੀ ਅਤੇ ਇਸ ਗਲ ਦਾ ਰੌਲਾ ਪਾਇਆ ਸੀ ਕਿ ਸਾਡੇ , ਹਰਿਆਣੇ ਦੇ ਇਲਾਕੇ ਨਾਲ ਬੜਾ ਡਿਸਕ੍ਰਿਮੀਨੇਟਰੀ ਸਲੂਕ ਕੀਤਾ ਜਾਂਦਾ ਹੈ । ਮੈਂ ਉਨ੍ਹਾਂ ਦੇ ਨੋਟਿਸ ਵਿਚ ਇਹ ਗਲ ਲਿਆ ਦੇਵਾਂ ਕਿ ਇਸ ਸਾਲ ਪੰਜਾਬ ਸਰਕਾਰ ਤਿੰਨ ਕਾਲਜ ਬਣਾਉਣ ਲੱਗੀ ਹੈ, ਇਕ ਨਵਾਂ ਖੁਲਣਾ ਹੈ ਅਤੇ ਦੋ ਟੇਕਓਵਰ ਹੋਣੇ ਹਨ ਪਰ ਇਹ ਤਿੰਨ ਦੇ ਤਿੰਨ ਕਾਲਜ ਹਿੰਦੀ ਰਿਜਨਲ ਏਰੀਆ ਦੇ ਵਿਚ ਹੀ ਹੋਣੇ ਹਨ । ਦੂਸਰੇ ਪਾਸੇ ਪੰਜਾਬੀ ਰੀਜਨਲ ਏਰੀਆ ਵਿਚ, ਜ਼ਿਲਾ ਫਿਰੋਜ਼ਪੁਰ, ਤਹਿਸੀਲ ਮੁਕਤਸਰ ਵਿਚ 13 ਸਾਲ ਹੋ ਗਏ ਹਨ ਇਕ ਕਾਲਜ ਗੁਰਦਵਾਰੇ ਦੀ ਸਰਾਂ ਵਿਚ ਰਨ ਕੀਤਾ ਜਾ ਰਿਹਾ ਹੈ ਪਰ ਸਰਕਾਰ ਨੂੰ ਬਾਰ ਬਾਰ ਕਹਿਣ ਦੇ ਬਾਵਜੂਦ ਵੀ ਇਸ ਕਾਲਜ ਲਈ ਇਕ ਇਟ ਲਾਉਣ ਦੀ ਵੀ ਸਹਾਇਤਾ ਨਹੀਂ ਦਿੱਤੀ 13 ਸਾਲ ਹੋ ਗਏ ਹਨ ਕਿ ਸਰਕਾਰ ਦੀ ਬਗ਼ੈਰ ਸਹਾਇਤਾ ਤੋਂ ਚਲਾਇਆ ਜਾ ਰਿਹਾ ਹੈ ।

ਸੜਕਾਂ ਦੇ ਮੁਤਲਿਕ ਵੀ ਮੈਂ ਅਰਜ਼ ਕਰ ਦਿਆਂ ਕਿ ਫਿਰੋਜ਼ਪੁਰ ਦਾ ਇਕ ਬਾਰਡਰ ਦਾ ਜ਼ਿਲਾ ਹੈ । ਮਿਲਟਰੀ ਐਕਟਿਵਟੀਜ਼ ਲਈ ਵੀ ਇਸ ਜ਼ਿਲ੍ਹੇ ਵਿਚ ਸੜਕਾਂ ਦਾ ਹੋਣਾ ਇਕ ਨਿਹਾਇਤ ਹੀ ਜ਼ਰੂਰੀ ਚੀਜ਼ ਹੈ । ਮੈਂ ਬਹੁਤਾ ਨਾ ਕਹਿੰਦਾ ਹੋਇਆ ਸਰਕਾਰ ਦਾ ਧਿਆਨ ਇਨ੍ਹਾਂ ਸੜਕਾਂ ਵੱਲ ਦਿਵਾਉਣਾ ਜ਼ਰੂਰੀ ਸਮਝਦਾ ਹਾਂ । ਇਹ ਹਨ ਮੁਕਸਤਸਰ-ਫਿਰੋਜ਼ਪੁਰ, ਮੁਕਸਤਸਰ-ਅਬੋਹਰ, ਮੁਕਤਸਰ-ਗੁਰੂ ਹਰ ਸਹਾਏ ਅਤੇ ਜਲਾਲਾਬਾਦ-ਰੋੜਾਂਵਾਲੀ । ਇਹ ਸੜਕਾਂ ਡਿਫੈਂਸ ਦੇ ਨੁਕਤਾ ਨਿਗਾਹ ਤੋਂ ਵੀ ਜਲਦੀ ਤੋਂ ਜਲਦੀ ਬਣਾਈਆਂ ਜਾਣੀਆਂ ਜ਼ਰਰੀ ਹਨ । ਤਾਂ ਜੋ ਜੇ ਕਦੇ ਐਸੀ ਸਿਚੁਏਸ਼ਨ ਬਣ ਜਾਵੇ ਤਾਂ ਇਨ੍ਹਾਂ ਰਾਹੀਂ ਅਸੀਂ ਆਪਣੀ ਫੋਰਸਿਜ਼ ਦੀ ਮੂਵਮੈਂਟ ਵਿਚ ਸਹਾਇਤਾ ਲੈ ਸਕੀਏ । ਇਹ ਦੇਸ਼ ਦੇ ਲਾਭ ਹਿਤ ਦੀ ਚੀਜ਼ ਹੈ ਜਿਹੜੀ ਕਿ ਛੇਤੀ ਤੋਂ ਛੇਤੀ ਹੋ ਜਾਣੀ ਚਾਹੀਦੀ ਸੀ ।

ਟਰਾਂਸਪੋਰਟ ਦੇ ਮੁਤਲਿਕ ਮੈਂ ਅਰਜ਼ ਕਰਾਂ ਕਿ ਜਦੋਂ ਤੋਂ ਟਰਾਂਸਪੋਰਟ ਨੈਸ਼ਨਲਾਈਜ਼ ਕੀਤੀ ਗਈ ਹੈ ਇਸ ਨੇ ਕੋਈ ਅਛੀ ਮਿਸਾਲ ਪੈਦਾ ਨਹੀਂ ਕੀਤੀ ਹੈ । ਬਸਾਂ ਦੀ ਕੰਡੀਸ਼ਨ ਦਿਨ ਬਦਿਨ ਖਰਾਬ ਹੁੰਦੀ ਜਾਂਦੀ ਹੈ ਅਤੇ ਸੈਲਫ ਸਟਾਰਟਰ ਨਾਲ ਘਟ ਵਧ ਬੱਸਾਂ ਹੀ ਚਲਦੀਆਂ ਹਨ, ਜੇ ਕੋਈ ਇਨ੍ਹਾਂ ਗਲਾਂ ਦੇ ਮੁਤਲਿਕ ਇਨ੍ਹਾਂ ਨੂੰ ਚਿੱਠੀ ਭੇਜੋ ਤਾਂ ਛੇਤੀ ਛੇਤੀ ਜਵਾਬ ਵੀ ਨਹੀਂ ਦਿੰਦੇ ਇਕ ਬਸ ਕੱਚੇ ਰੂਟ ਤੇ ਮੁਕਤਸਰ ਤੋਂ ਅਬੋਹਰ ਤਕ ਬੜੀਆਂ ਕੋਸ਼ਸ਼ਾਂ ਨਾਲ ਚੀਫ ਮਨਿਸਟਰ ਸਾਹਿਬ ਨੂੰ ਕਹਿ ਕੇ ਲੋਕਾਂ ਦੀਆਂ ਤਕਲੀਫਾਂ ਨੂੰ ਮੁੱਖ ਰਖਦੇ ਹੋਏ ਚਲਵਾਈ ਗਈ ਸੀ ਪਰ ਪਤਾ ਨਹੀਂ ਇਸ ਮਹਿਕਮੇ ਦਾ ਕੀ ਇੰਤਜ਼ਾਮ ਹੈ ਕਿ 15 ਦਿਨ ਚਲਣ ਤੋਂ ਬਾਅਦ ਫੇਰ ਬੰਦ ਹੋ ਗਈ । ਇਸ ਤਰ੍ਹਾਂ ਦੇ ਪ੍ਰਬੰਧ ਲਈ ਸਰਕਾਰ ਨੂੰ ਖੁਦ ਖਿਆਲ ਰਖਣਾ ਚਾਹੀਦਾ ਹੈ ।

[ਸਰਦਾਰ ਗੁਰਮੀਤ ਸਿੰਘ]

ਹੈਲਥ ਦੇ ਮੁਆਮਲੇ ਵਿਚ ਮੈਂ ਅਰਜ਼ ਕਰ ਦਿਆਂ ਕਿ ਐਸੇ ਇਲਾਕੇ ਜਿਹੜੇ ਸਰਕਾਰ ਨੂੰ ਜ਼ਿਅਦਾ ਤੋਂ ਜ਼ਿਆਦਾ ਰੈਵੀਨਿਊ ਦਿੰਦੇ ਹਨ ਉਨ੍ਹਾਂ ਲਈ ਛੇਤੀ ਛੇਤੀ ਕੋਈ ਹਸਪਤਾਲ ਹਨੀਂ ਬਣਦਾ ਮੁਕਤਸਰ ਕਸਬਾ ਜਿਸ ਦੀ ਕਿ 35 ਹਜ਼ਾਰ ਦੀ ਆਬਾਦੀ ਹੈ ਉਥੇ ਇਕ ਛੋਟਾ ਜਿਹਾ ਹਸਪਤਾਲ ਹੈ। ਪ੍ਰਾਈਮਰੀ ਹੈਲਥ ਸੈਂਟਰ ਦੇ ਲਈ 40,000 ਆਲਮਵਾਲੇ ਦੇ ਲੋਕਾਂ ਨੇ ਇਕ ਸਾਲ ਹੋਇਆ ਦਿੱਤਾ ਸੀ, ਸਰਕਾਰ ਵੱਲੋਂ ਅਜੇ ਤਕ ਇਸ ਸਬੰਧ ਵਿਚ ਕੋਈ ਕਾਰਵਾਈ ਨਹੀ ਕੀਤੀ ਗਈ। ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੇ ਲੋਕਾਂ ਦੇ ਭਲੇ ਦੇ ਜਿਹੜੇ ਕੰਮ ਹਨ ਉਹ ਸਰਕਾਰ ਨੂੰ ਲਟਕਾਉਣੇ ਨਹੀਂ ਚਾਹੀਦੇ ਬਲਕਿ ਛੇਤੀ ਤੋਂ ਛੇਤੀ ਕਰ ਦੇਣੇ ਚਾਹੀਦੇ ਹਨ।

ਸੇਮ ਜ਼ਦਾ ਇਲਾਕਿਆਂ ਦੀ ਜਿਸਤਰ੍ਹਾਂ ਕਿ ਮੇਰੇ ਹਲਕੇ ਵਿਚ ਬਾਹਮਣੀਆਂ ਅਤੇ ਆਲਮਵਾਲਾ ਦੋ ਪਿੰਡ ਹਨ ਦੀ ਸਹਾਇਤਾ ਵਾਸਤੇ ਵੀ ਸਰਕਾਰ ਕੋਈ ਫੌਰੀ ਪ੍ਰਬੰਧ ਕਰੇ ਤਾਂ ਜੋ ਕਿਸਾਨ ਆਪਣੇ ਇਲਾਕੇ ਵਿਚ ਪੈਦਾਵਾਰ ਵਧਾ ਸਕਣ। ਇਸ ਤੋਂ ਇਲਾਵਾ ਰੂਰਲ ਇਲੈਕਟਰੀ-ਫੀਕੇਸ਼ਨ ਤੇ ਵੀ ਸਰਕਾਰ ਨੂੰ ਮਦਰਾਸ ਸੂਬੇ ਦੀ ਮਿਸਾਲ ਵੇਖਣੀ ਚਾਹੀਦੀ ਹੈ। ਉਥੇ 18 ਹਜ਼ਾਰ ਮੀਲ ਦੇ ਏਰੀਏ ਵਿਚੋਂ 16.5 ਹਜ਼ਾਰ ਮੀਲ ਦਾ ਏਰੀਆ ਅਲੈਕਟਰੀਫਾਈਡ ਹੋ ਚੁਕਾ ਹੈ ਜਿਹੜਾ ਕਿ ਸਾਰੇ ਰਕਬੇ ਦਾ 90 ਫੀ ਸਦੀ ਬਣਦਾ ਹੈ। ਪੰਜਾਬ ਵਿਚ ਮਹਿਜ਼ 5 ਹਜ਼ਾਰ ਮੀਲ ਕਵਰ ਕੀਤਾ ਗਿਆ ਹੈ ਜਿਹੜਾ ਕਿ 25 ਫੀ ਸਦੀ ਵੀ ਨਹੀਂ। ਫੇਰ ਇਰੀਗੇਟਿਡ ਪਰਪਜ਼ਿਜ਼ ਲਏ ਟਿਊਬਵੈਲ ਜਿਹੜੇ ਚਲਾਏ ਜਾਂਦੇ ਹਨ ਮਦਰਾਸ ਵਿਚ 7 ਪੈਸੇ ਯੂਨਿਟ ਦੇ ਹਿਸਾਬ ਨਾਲ ਚਾਰਜ ਹੁੰਦਾ ਹੈ ਜਦੋਂ ਕਿ ਪੰਜਾਬ ਵਿਚ 11 ਨਵੇਂ ਪੈਸੇ ਵਸੂਲ ਕੀਤੇ ਜਾਂਦੇ ਹਨ। ਮੈਂ ਅਰਜ਼ ਕਰਾਂਗਾ ਕਿ ਸਰਕਾਰ ਜੇ ਕਿਸਾਨਾਂ ਨੂੰ ਅਮਰੀਕਾ ਜਾਂ ਹੋਰ ਐਡਵਾਂਸਡ ਕੰਟਰੀਜ਼ ਦੀ ਤਰ੍ਹਾਂ ਫੈਸਿਲਟੀਜ਼ ਨਹੀਂ ਦੇ ਸਕਦੀ ਤਾਂ ਇਨ੍ਹਾਂ ਨੂੰ ਘਟ ਤੋਂ ਘਟ ਮਦਰਾਸ ਪੈਟਰਨ ਤੇ ਤਾਂ ਜ਼ਰੂਰ ਲੈ ਆਉਣਾ ਚਾਹੀਦਾ ਹੈ। ਜਿਥੇ ਵਾਟਰ ਸੀਪੇਜ ਹੈ ਉਥੇ ਸਰਕਾਰ ਨੂੰ ਛੇਤੀ ਤੋਂ ਛੇਤੀ ਟਿਊਬਵੈਲ ਲਗਾ ਕੇ ਸੇਮ ਖਤਮ ਕਰਨ ਲਈ ਸਭ ਤੋਂ ਪਹਿਲਾਂ ਉਦਮ ਕਰਨਾ ਚਾਹੀਦਾ ਹੈ।

ਰੈਵੀਨਿਊ ਮਨਿਸਟਰ ਸਾਹਿਬ ਇਥੇ ਨਹੀਂ ਹਨ, ਮੈਂ ਕਨਸਾਲੀਡੇਸ਼ਨ ਦੇ ਮੁਤਾਲਿਕ ਉਨ੍ਹਾਂ ਦੇ ਸਾਹਮਣੇ ਹੀ ਜ਼ਿਕਰ ਕਰਨਾ ਚਾਹੁੰਦਾ ਸੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਜ਼ਮੀਨ ਅੱਗੇ 4-5 ਟੁਕੜਿਆਂ ਦੇ ਵਿਚ ਬਟੀ ਪਈ ਹੈ, ਜਿਸ ਦਾ ਲੋਕਾਂ ਨੂੰ ਕੋਈ ਫਾਇਦਾ ਨਹੀਂ। ਜ਼ਮੀਨ ਦਾ ਇਕ ਇਕ ਕੁਰਾ ਬਣਾਇਆ ਜਾਵੇ ਟੇਢੇ ਸੀੜੀਆਂ ਦੀ ਤਰ੍ਹਾਂ ਟੁਕੜੇ ਬਨਾਉਣ ਦਾ ਕੋਈ ਫਾਇਦਾ ਨਹੀਂ। ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਫਾਰਮ-ਹਾਊਸਿਜ਼ ਦੀ ਸਕੀਮ ਨੂੰ ਤਰਜੀਹ ਦੇਣ ਵਾਸਤੇ ਅਤੇ ਲੋਕਾਂ ਨੂੰ ਇਸ ਸਿਲਸਿਲੇ ਵਿਚ ਐਨਕਰੇਜ ਕਰਨ ਵਾਸਤੇ ਵੀ ਮੈਂ ਅਰਜ਼ ਕਰਾਂਗਾ ਕਿ ਫਾਰਮ ਹਾਊਸਿਜ਼ ਦੇ ਬਣ ਜਾਣ ਨਾਲ ਨਾਂ ਤਾਂ ਲੇਬਰ ਵੇਸਟ ਹੋਵੇਗੀ ਅਤੇ ਨਾਲ ਹੀ ਸੁਪਰ--ਵੀਜ਼ਨ ਵੀ ਠੀਕ ਢੰਗ ਨਾਲ ਹੋ ਸਕੇਗੀ।

ਐਗਰੀਕਲਚਰ ਲੇਬਰਰਜ਼ ਲਈ ਕਿਸਾਨਾਂ ਨੇ ਉਨ੍ਹਾਂ ਦੇ ਵਸਾਉਣ ਲਈ 5-5 ਮਰਲੇ ਜ਼ਮੀਨ ਆਪਣੇ ਬਾਲ ਬੱਚੇ ਦਾ ਗਲਾ ਘੁਟ ਕੇ ਛੱਡੀ ਸੀ ਪਰ ਉਸ ਦਾ ਨਾਜਾਇਜ਼ ਇਸਤੇਮਾਲ ਹੋ ਰਿਹਾ ਹੈ, ਲੋਕ 5-5 ਮਰਲੇ ਦੇ ਪਲਾਟ ਵੇਚ ਕੇ ਜਾ ਰਹੇ ਹਨ, ਇਹ ਇਕ ਬਹੁਤ ਹੀ ਨਾਜਾਇਜ਼ ਗੱਲ ਹੈ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਜਿਹੜਾ ਵੀ ਕੋਈ ਇਸ ਤਰ੍ਹਾਂ ਰਹਾਇਸ਼ ਲਈ ਜ਼ਮੀਨ ਲਵੇ ਉਸ ਤੇ ਘਟ ਤੋਂ ਘਟ 15 ਸਾਲ ਲਈ ਪਾਬੰਦੀ ਹੋਣੀ ਚਾਹੀਦੀ ਹੈ ਕਿ ਉਹ ਆਪਣੀ ਰਿਹਾਇਸ਼ ਉਥੇ ਰੱਖੇ।

ਜਿਥੋਂ ਤਕ ਐਗਰੇਰੀਅਨ ਰੀਫਾਰਮਜ਼ ਦਾ ਤੱਆਲੁਕ ਹੈ ਇਸ ਬਾਰੇ ਕਾਫੀ ਚਾਰਚਾ ਹੋਈ ਹੈ ਕਿ ਕਾਂਗਰਸ ਸਰਕਾਰ ਨੇ 26 ਹਜ਼ਾਰ ਏਕੜ ਜ਼ਮੀਨ ਹਰੀਜਨਾਂ ਨੂੰ ਦਿੱਤੀ । 1,33,000 ਮੁਜ਼ਾਰਿਆਂ ਨੂੰ ਵੀ ਆਬਾਦ ਕੀਤਾ ਹੈ ਜਿਹੜੇ ਕਿ ਵੈਲ-ਰਨ ਫਾਰਮ ਦੇ ਵਿਚ ਕੰਮ ਕਰਦੇ ਹਨ । ਮੇਰਾ ਮਤਲਬ ਹੈ ਵੈਲ-ਰਨ ਫਾਰਮ ਤੋਂ ਉਹ ਫਾਰਮ ਜਿਹੜਾ ਕਿ ਕਿਸੇ ਪਰਟੀਕੁਲਰ ਚੀਜ਼ ਦੀ ਕਾਸ਼ਤ ਵਿਚ ਕਰਦਾ ਹੈ ਜਿਸਤਰਾਂ ਕਿ ਨਰਮਾ ਯਾ ਗੰਦਮ ਤਾਂ ਉਸ ਨੂੰ ਖਾਸ ਕਿਸਮ ਦਾ ਨੰਬਰ ਦੇ ਕੇ ਵੈਲ-ਰਨ ਵਿਚ ਗਿਣਿਆ ਜਾਂਦਾ ਹੈ । ਨੰਬਰ ਦੇਣ ਵੇਲੇ ਜੇ ਉਹ 80 ਫੀ ਸਦੀ ਤੋਂ ਵਧ ਦੀ ਪੈਦਾਵਾਰ ਦਿਖਾਵੇ ਤਾਂ ਸਾਰੇ ਦੇ ਸਾਰੇ ਨੰਬਰ ਦਿਤੇ ਜਾਂਦੇ ਹਨ ਜੇ 60 ਫੀ ਸਦੀ ਤੋਂ ਵਧ ਤਾਂ ਅੱਧੇ ਦਿੱਤੇ ਜਾਂਦੇ ਹਨ ।

ਪੋਲਟਰੀ ਫਾਰਮਜ਼ ਵਿਚ ਅਸੀਂ ਲੋੜੀਂਦੇ ਨਿਸ਼ਾਨੇ ਤੋਂ ਮਹਿਜ਼ 18ਵੇਂ ਦਰਜੇ ਤੇ ਹਾਂ । ਇਕ ਪਾਸੇ ਹੋਰ ਐਨਕਰੇਜਮੈਂਟ ਹੋਣੀ ਚਾਹੀਦੀ ਹੈ ।

ਇਸ ਤੋਂ ਇਲਾਵਾ ਇਕ ਮਸਲਾ ਮਿਲਚ ਕੈਟਲ ਦਾ ਵੀ ਹੈ ਏਧਰ ਵੀ ਅਜੇ ਪੂਰੇ ਤੌਰ ਤੇ ਸਰਕਾਰ ਦਾ ਧਿਆਨ ਨਹੀਂ ਆਇਆ, ਅਸੀਂ ਤਾਂ ਇਸ ਵਿਚ ਵੀ ਬੜਾ ਪਿਛੇ ਹਾਂ । ਮੁਰਗੀ ਖਾਨਿਆਂ ਲਈ ਜਾਂ ਮਿਲਚ ਕੈਟਲ ਲਈ ਜਿਹੜੀ ਜਗ੍ਹਾਂ ਅਲਾਟ ਕੀਤੀ ਜਾਂਦੀ ਹੈ ਇਹ ਵੀ ਬੜਾ ਕੁਰਪਸ਼ਨ ਦਾ ਮਸਲਾ ਬਣੀ ਹੋਈ ਹੈ । ਪੰਜਾਬ ਵਿਚ ਅਜੇ ਵੀ ਦੋ ਢਾਈ ਲੱਖ ਏਕੜ ਜ਼ਮੀਨ ਐਸੀ ਹੈ ਜਿਹੜੀ ਕਿ ਅਜੇ ਤਾਈਂ ਅਲਾਟ ਨਹੀਂ ਕੀਤੀ ਜਾ ਸਕੀ । ਇਹ ਕਿਸੇ ਰੇਸ਼ੋ ਦੇ ਨਾਲ ਦੇਣੀ ਚਾਹੀਦੀ ਹੈ । 10 ਏਕੜ ਜ਼ਮੀਨ ਉਸ ਨੂੰ ਦੇ ਦਿੱਤੀ ਜਾਵੇ ਜਿਸ ਪਾਸ ਘਟ ਤੋਂ ਘਟ 500 ਮੁਰਗੀਆਂ ਹੋਣ ਅਤੇ 10 ਏਕੜ ਜ਼ਮੀਨ ਉਸ ਮਿਲਚ ਕੈਟਲ ਰਖਣ ਵਾਲੇ ਨੂੰ ਦਿੱਤੀ ਜਾਵੇ ਜਿਸ ਦੇ ਪਾਸ ਘਟ ਤੋਂ ਘਟ 10 ਦੁਧ ਦੇਣ ਵਾਲੇ ਜਾਨਵਰ ਹੋਣ । ਜੇ ਅਸੀਂ ਇਨ੍ਹਾਂ ਆਧਾਰ ਤੇ ਚਲਾਂਗੇ ਤਾਂ ਸਾਡੇ ਸੂਬੇ ਦੀ ਪ੍ਰੋਡੀਊਸ ਵਧ ਸਕੇਗੀ ।

ਏਸੇ ਤਰ੍ਹਾਂ ਬਾਗਾਂ ਦੇ ਮੁਤਾਲਿਕ ਪਹਿਲਾਂ 1958 ਤੱਕ ਛੋਟ ਦਿਤੀ ਗਈ ਸੀ ਫੇਰ ਇਹ 1964 ਤੱਕ ਕਰ ਦਿਤੀ ਗਈ ਕਿ ਜੇ ਇਸ ਅਰਸੇ ਵਿਚ ਸਰਪਲਸ ਜ਼ਮੀਨ ਵਿਚ ਬਾਗ ਨਾ ਲਗਾਏ ਗਏ ਤਾਂ ਜ਼ਮੀਨ ਜ਼ਬਤ ਕੀਤੀ ਜਾਵੇਗੀ । ਪਰ ਦੂਸਰੇ ਪਾਸੇ ਪਹਾੜਾਂ ਵਿਚ ਸਰਕਾਰ ਬਾਗ਼ ਲਾਉਣ ਲਈ ਲੋਕਾਂ ਨੂੰ 500 ਰੁਪਏ ਤੱਕ ਕਰਜ਼ਾ ਦਿੰਦੀ ਹੈ ਅਤੇ ਇਧਰ ਸਰਕਾਰ ਲੋਕਾਂ ਤੇ ਇਸ ਤਰਾਂ ਦੀਆਂ ਪਾਬੰਦੀਆਂ ਲਾਉਂਦੀ ਹੈ ਕਿ ਉਹ ਮਜਬੂਰ ਕੀਤੇ ਜਾਂਦੇ ਹਨ ਜ਼ਮੀਨ ਦੇਣ ਲਈ ।

ਏਸੇ ਤਰਾਂ ਜਿਥੇ ਪੰਜਾਬ ਸਰਕਾਰ ਨੇ ਐਗਰੇਰੀਅਨ ਰੀਫਾਮਜ਼ ਦਾ ਮਸਲਾ ਹਲ ਕੀਤਾ ਹੈ, ਪਿੰਡਾਂ ਵਿਚ ਟੈਂਨੈਟਸ ਦਾ ਮਸਲਾ ਹਲ ਕੀਤਾ ਹੈ ਉਸੇ ਤਰ੍ਹਾਂ ਇਸ ਸਰਕਾਰ ਨੂੰ ਸ਼ਹਿਰੀ ਟੈਂਨੈਟਸ ਦਾ ਖਿਆਲ ਰਖਣਾ ਚਾਹੀਦਾ ਹੈ । ਜਿਵੇਂ ਜ਼ਿਮੀਦਾਰ ਲਈ ਇਕ ਲਿਮਟ ਕਰਕੇ ਇਨ੍ਹਾਂ ਨੇ ਐਸੇ ਕਾਇਦੇ ਕਾਨੂੰਨ ਬਣਾਏ, ਸ਼ੋਸ਼ਲਿਸਟਿਕ ਪੈਟਰਨ ਦੇ ਆਧਾਰ ਤੇ ਇਕ ਸ਼ਹਰੀ ਨਾਲ ਵੀ ਉਹ ਹੀ ਸਲੂਕ ਹੋਣਾ ਚਾਹੀਦਾ ਹੈ ਜੋ ਇਕ ਪੇਡੂੰ ਨਾਲ ਕੀਤਾ ਜਾਂਦਾ ਹੈ । ਜ਼ਰੂਰੀ ਹੈ ਕਿ ਸ਼ਹਿਰੀ ਪਾਸ ਵੀ ਰਿਹਾਇਸ਼ ਲਈ ਇਕ ਮਕਾਨ ਤੇ ਕਾਰੋਬਾਰ ਲਈ ਇਕ ਦੁਕਾਨ ਹੋਵੇ । ਸ਼ੋਸਲਿਜ਼ਮ ਦਾ ਨਾਹਰਾ ਮਹਿਜ਼ ਪੇਡੂਆਂ ਦੇ ਵਾਸਤੇ ਹੀ ਫਬਦਾ ਹੈ ਇਕ ਜ਼ਿਮੀਦਾਰ ਜਿਸ ਦੇ ਪੰਜ ਸੱਤ ਬੱਚੇ ਹਨ ਉਸ ਨੂੰ ਇਸ ਤਰ੍ਹਾਂ ਦੀ ਲੈਜਿਸਲੇਸ਼ਨ ਬਣਾ ਕੇ ਮਜਬੂਰ ਕਰ ਦਿਤਾ ਕਿ ਉਹ ਇਕ ਲਿਮਟ ਤੋਂ ਵਧ ਜ਼ਰਾ ਭਰ ਵੀ ਜ਼ਮੀਨ ਨਹੀਂ ਰੱਖ ਸਕਦਾ । ਪਰ ਸ਼ੋਸਲਿਜ਼ਮ ਇਸ ਦਾ ਨਾਉਂ ਹੈ ਕਿ ਇਕ ਸ਼ਹਿਰ ਦੇ ਰਹਣਿ ਵਾਲਾ ਜਿਸ ਦੀਆਂ ਪੰਜ ਦੱਸ ਦੁਕਾਨਾਂ ਹਨ ਅਤੇ ਕੈਨਾਟ ਪਲੇਸ ਦੀ ਤਰਾਂ ਆਬਾਦੀ ਬਣਾਈ ਹੋਈ ਹੈ ਉਸ ਦੀ ਰਿਹਾਇਸ਼ ਲਈ ਵੀ ਬੇਸ਼ੁਮਾਰ ਮਕਾਨ ਅਤੇ ਕਾਰੋ-ਬਾਰ ਲਈ ਵੀ ਕਈ ਕਈ ਦੁਕਾਨਾਂ ਹੋਣ ਉਸ ਤੇ ਬਿਲਕੁਲ ਵੀ ਕੋਈ ਪਾਬੰਦੀ ਨਹੀਂ ।

[ਸਰਦਾਰ ਗੁਰਮੀਤ ਸਿੰਘ]

ਸੋਸ਼ਲਿਸਟਕ ਪੈਟਰਨ ਦਾ ਬਿਲਕੁਲ ਵੀ ਇਹ ਮਤਲਬ ਨਹੀਂ ਸੀ । ਇਹ ਇਕ ਡਿਸਕਰਮੀਨੇਟਰੀ ਸਲੂਕ ਹੈ ਜੋ ਇਕ ਸ਼ਹਿਰੀ ਟੇਨੈਂਟ ਅਤੇ ਇਕ ਦਿਹਾਦੀ ਟੈਨੇਂਟ ਦੇ ਵਿਚਕਾਰ ਸਰਕਾਰ ਵਲੋਂ ਕੀਤਾ ਜਾ ਰਿਹਾ ਹੈ । ਜੇ ਇਕ ਖਾਸ ਰਕਬਾ ਇਕ ਦਿਹਾਤੀ ਲਈ ਰਿਜ਼ਰਵ ਹੈ ਤਾਂ ਇਹ ਵੀ ਜ਼ਰੂਰੀ ਹੋਣਾ ਚਾਹੀਦਾ ਹੈ ਕਿ ਇਕ ਸ਼ਹਿਰੀ ਦੇ ਪਾਸ ਰਹਿਣ ਲਈ ਇਕ ਮਕਾਨ ਅਤੇ ਇਕ ਦੁਕਾਨ ਤੋਂ ਵਧ ਜ਼ਰਾ ਜਿਤਨੀ ਵੀ ਜਗ੍ਹਾ ਨਾ ਹੋਵੇ । ਪੰਚਾਇਤ ਰਾਜ ਦਾ ਸ਼ੋਸਲ ਨਿਜ਼ਾਮ ਦਾ ਇਹੋ ਮਤਲਬ ਹੁੰਦਾ ਹੈ ਕਿ ਸਾਰਿਆਂ ਨਾਲ ਇਕੋ ਤਰ੍ਹਾਂ ਦਾ ਸਲੂਕ ਹੋਵੇ । ਮੈਂ ਅਰਜ਼ ਕਰਾਂਗਾ ਕਿ ਸਰਕਾਰ ਇਸ ਪਾਸੇ ਜ਼ਰੂਰ ਧਿਆਨ ਦੇਵੇਗੀ । ਜੇ ਇਸ ਪਾਸੇ ਚਲੋਗੇ ਤਾਂ ਸੋਸ਼ਲਿਜ਼ਮ ਵਧੇਗਾ ।

ਹਰੀਜਨਾਂ ਲਈ ਉਨ੍ਹਾਂ ਦੀ ਬੇਹਤਰੀ ਲਈ 5 ਕਰੋੜ ਰੁਪਿਆ ਅਸਾਂ ਰਖਿਆ ਹੈ । ਬਜਟ

**4. P.M.**

ਸਪੀਚ ਵਿਚ ਵੀ ਫਾਈਨੈਂਸ ਮਨਿਸਟਰ ਨੇ ਕਿਹਾ ਕਿ ਉਨ੍ਹਾਂ ਦੀ ਸਹਾਇਤਾ ਕਰਨੀ ਹੈ । ਲੇਕਿਨ ਚੇਅਰਮੈਨ ਸਾਹਿਬ, ਕਿਸ ਤਰ੍ਹਾਂ ਦੀ ਸਹਾਇਤਾ ਕਰਨੀ ਹੈ, ਇਸ ਵੱਲ ਵੀ ਤਾਂ ਸਰਕਾਰ ਧਿਆਨ ਦੇਵੇ । ਕਈ ਪਿੰਡਾਂ ਦੀ 500,500 ਆਬਾਦੀ ਲਈ ਹਰੀਜਨਾਂ ਨੂੰ ਪੀਣ ਲਈ ਕੋਈ ਨਲਕਾ ਨਹੀਂ ਲਭਦਾ ਇਸੇ ਤਰ੍ਹਾਂ ਜੇ ਕੋਈ ਬਾਰਾਤ ਆ ਜਾਂਦੀ ਹੈ, ਤਾਂ ਉਸਨੂੰ ਠਹਰਾਉਣ ਲਈ ਉਨ੍ਹਾਂ ਨੂੰ ਕੋਈ ਥਾਂ ਨਹੀਂ ਲਭਦੀ । ਇਸ ਦਾ ਸਰਕਾਰ ਨੂੰ ਉਸੇ ਪੰਜ ਕਰੋੜ ਵਿਚੋਂ ਹੀ ਪ੍ਰੋਵੀਜ਼ਨ ਕਰਨਾ ਚਾਹੀਦਾ ਹੈ । ਕਿ ਜਿਹੜੀਆਂ ਹਰੀਜਨਾਂ ਲਈ ਕਾਲੋਨੀਜ ਬਣਾਈਆਂ ਜਾ ਰਹੀਆਂ ਹਨ, ਉਹ ਕਿਤੇ 100 ਮੀਲ ਦੂਰੀ ਤੇ ਨਹੀਂ ਸਗੋਂ ਉਨ੍ਹਾਂ ਪਿੰਡਾਂ ਦੇ ਲਾਗੇ ਲਾਗੇ ਬਣਾਉਣੀਆਂ ਚਾਹੀਦੀਆਂ ਹਨ ।

ਇਕ ਸੀਰੀਅਸ ਗਲ ਵਲ ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਹਾਊਸ ਦਾ ਧਿਆਨ ਦਿਵਾਉਣਾ ਚਾਹੁਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਸਿਰਫ ਹਰੀਜਨ ਲਈ ਹੀ ਸਹਾਇਤਾ ਕਰਨ ਦਾ ਖਿਆਲ ਹੀ ਨਹੀਂ ਕਰਨਾ ਚਾਹੀਦਾ ਹੈ, ਸਗੋਂ ਜਿਹੜੀਆਂ ਹੋਰ ਬੈਕਵਰਡ ਜਾਤੀਆਂ ਹਨ ਜਿਵੇਂ ਕਿ ਮਹਿਰਾ, ਧੋਬੀ , ਨਾਈ, ਛੀਂਬਾ ਆਦਿ ਨੂੰ ਵੀ ਸਹਾਇਤਾ ਦੇਣੀ ਚਾਹੀਦੀ ਹੈ । ਹਰੀਜਨਾਂ ਦੀ ਤਨਖਾਹ 97 ਰੁਪਏ ਕਰ ਦਿਤੀ ਹੈ, ਇਸੇ ਤਰ੍ਹਾਂ ਜਿਤਨੇ ਬੈਕਵਰਡ ਕਲਾਸਿਜ਼ ਦੇ ਜੋ ਲੋਕ ਹਨ ਉਨ੍ਹਾਂ ਵਲ ਸਰਕਾਰ ਦਾ ਖਿਆਲ ਜਾਣਾ ਚਾਹੀਦਾ ਹੈ ।

( **interruption** ) ਮੈਂ ਕਹਿ ਰਿਹਾ ਸੀ ਸਰਕਾਰ ਕਮੋ, ਧੋਬੀ, ਛੀਂਬਾ ਆਦਿ ਬੈਕਵਰਡ ਜਾਤੀਆਂ ਨੂੰ ਵੀ ਸਹੂਲਿਅਤ ਦੇਵੇ ।

**ਭਗਤ ਗੁਰਦਾਸ ਹੰਸ** : ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਹਰੀਜਨਾਂ ਦੀ ਤਨਖਾਹ 97 ਰੁਪਿਆ ਕਰ ਦਿੱਤੀ ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਕੀ ਉਹ 200 ਰੁਪਿਆ ਤੇ ਵੀ ਉਹ ਕੰਮ ਕਰਨ ਲਈ ਤਿਆਰ ਹਨ..............

ਬਹੁਤ ਸੀ ਆਵਾਜ਼ੇ : ਹਾਂ, ਤਿਆਰ ਹਾਂ ।

**ਸਰਦਾਰ ਗੁਰਮੀਤ ਸਿੰਘ** : ਮੈਂ ਖਾਸ ਤੌਰ ਤੇ ਚੌਧਰੀ ਸੁੰਦਰ ਸਿੰਘ ਨੂੰ ਦਸ ਰਿਹਾ ਹਾਂ ਕਿ ਉਨ੍ਹਾਂ ਨੂੰ ਸਿਰਫ ਹਰੀਜਨਾਂ ਲਈ ਹੀ ਨਹੀਂ ਸੋਚਣਾ ਚਾਹੀਦਾ ਬਲਕਿ ਸਾਰੀਆਂ ਬੇਕਵਰਡ ਗਰੀਬ ਜਾਤੀਆਂ ਵਲ ਉਨ੍ਹਾਂ ਨੂੰ ਸੋਚਣਾਂ ਚਾਹੀਦਾ ਹੈ ।

ਜਿਹੜੇ ਰਾਏ ਸਿੱਖ ਹਨ ਔਰ ਜੋ ਫਿਰੋਜ਼ਪੁਰ ਦੇ ਬੋਰਡਰ ਤੇ ਬੈਠੇ ਹੋਏ ਹਨ,ਉਨ੍ਹਾਂ ਨੂੰ ਇਸ ਗਲ ਤੇ ਇਤਰਾਜ਼ ਹੈ ਕਿ ਉਨ੍ਹਾਂ ਨੂੰ ਮਾਹਤਮ ਕਿਹਾ ਜਾਵੇ । ਮਗਰ ਸਰਕਾਰ ਨੇ ਜਿਹੜਾ ਨੋਟੀਫੀਕੇਸ਼ਨ ਕੀਤਾ ਹੈ, ਉਸ ਦੇ ਵਿਚ ਉਨ੍ਹਾਂ ਨੂੰ ਫਿਰ ਨਵੇਂ ਸਿਰੇ ਮਾਹਤਮ ਕਰਾਰ ਦਿੱਤਾ ਗਿਆ ਹੈ । ਇਹ ਲਫਜ਼ ਉਨ੍ਹਾਂ ਬਾਰੇ ਖਤਮ ਹੋ ਜਾਣੇ ਚਾਹੀਦੇ ਹਨ, ਕਿਉਂਕਿ ਉਹ ਇਸਨੂੰ ਇਕ ਤਰ੍ਹਾਂ ਦੀ ਗਾਲੀ ਸਮਝਦੇ ਹਨ ।

ਇਕ ਗੱਲ ਫਲਡੱਜ਼ ਬਾਰੇ ਮੈਂ ਬੜੇ ਸਾਫ ਲਫਜ਼ਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ 15 ਕਰੋੜ ਦੀ ਸਕੀਮ ਬਣੀ ਹੈ ਅਤੇ ਮੁਕਮਲ ਡ੍ਰੇਨੇਜ਼ ਵਾਸਤੇ 128 ਕਰੋੜ ਰੁਪਿਆ ਚਾਹੀਦਾ ਹੈ। ਇਤਨਾ ਰੁਪਿਆ ਖਰਚ ਕਰਨ ਦੀ ਤਾਕਤ ਪੰਜਾਬ ਸਰਕਾਰ ਦੀ ਨਹੀਂ, ਹੈ ਜੋ ਕੀਤਾ ਤਾਂ ਸਾਰਾ ਪੰਜਾਬ ਕੰਗਾਲ ਹੋ ਜਾਵੇਗਾ। ਇਸ ਲਈ ਇਸ ਸਾਰੇ ਮਹਿਕਮੇ ਨੂੰ ਸੈਂਟਰ ਨੂੰ ਦੇ ਦਿਓ ਤਾਕਿ ਉਹ ਫਲਡਜ਼ ਬਾਰੇ ਆਪਣੇ ਵਲੋਂ ਉਪਰਾਲਾ ਕਰਨ। ਉਂਝ ਇਨ੍ਹਾਂ ਡ੍ਰੇਨੇਜ਼ ਦਾ ਬਨਾਉਣਾ ਬੜਾ ਜ਼ਰੂਰੀ ਹੈ ਕਿ ਇਕੱਲੇ ਫਿਰੋਜ਼ਪੁਰ ਵਿਚ ਕਈ ਕਰੋੜ ਦਾ ਨੁਸਕਸਾਨ ਹੋਣਾ ਸੀ, ਜੇ ਡ੍ਰੇਨਜ਼ ਦਾ ਪ੍ਰਬੰਧ ਨਾ ਹੁੰਦਾ ਮਗਰ ਹੁਣ 15 ਕਰੋੜ ਦੀ ਫਸਲ ਹੜ ਤੋਂ ਤਬਾਹ ਹੋਣ ਤੋਂ ਬਚ ਗਈ ਹੈ। ਹਾਲਾਂ ਕਿ ਪਾਣੀ 4" ਦੀ ਬਜਾਏ 11" ਵੀ ਵਰ੍ਹਿਆ ਹੈ। ਜਦ ਹੜ੍ਹ ਆਉਂਦੇ ਹਨ ਤਾਂ ਬੁਰਾ ਹਾਲ ਹੁੰਦਾ ਹੈ। ਔਰਤਾਂ ਅਧ-ਨੰਗੀਆਂ ਪਾਣੀ ਵਿਚੋਂ ਲੰਘਦੀਆਂ ਹਨ, ਅਤੇ ਬਚਿਆਂ ਨੂੰ ਬੜੀ ਤਕਲੀਫ ਹੁੰਦੀ ਹੈ, ਹੋਰ ਪਿੰਡ ਦੇ ਪਿੰਡ ਤਬਾਹ ਹੋ ਜਾਂਦੇ ਹਨ, ਮਵੇਸ਼ੀਆਂ ਦੀ ਘਾਟ ਹੋ ਜਾਂਦੀ ਹੈ ਇਸ ਕਰਕੇ ਡ੍ਰੇਨਜ਼ ਦੀ ਮੁਕੱਮਲ ਸਕੀਮ ਬਨਾਉਣੀ ਚਾਹੀਦੀ ਹੈ। ਪਿੰਡਾਂ ਵਿਚ ਵਿਲੇਜ ਰੋਡ ਅਤੇ ਪਾਣੀ ਦੇ ਨਿਕਾਸ ਦਾ ਇੰਤਜਾਮ ਲਈ ਪੁਲੀਆਂ ਬਣਾਉਣੀਆਂ ਚਾਹੀਦੀਆਂ ਹਨ। ਔਰ ਬੰਨੇ ਵਾਲੀਆਂ ਡ੍ਰੇਨੇਜ਼ ਬਣਾਉਣਾ ਲਾਜ਼ਮੀ ਹੈ ਕਿਉਂਕਿ ਇਹ ਨਾ ਹੋਵੇ ਕਿ 72 ਘੰਟੇ ਮਗਰੋਂ ਮੁੜ ਪਾਣੀ ਵਾਪਸ ਆ ਜਾਵੇ ਔਰ ਫਸਲ ਨੂੰ ਤਬਾਹ ਕਰ ਦੇਵੇ

ਪੰਜਾਬ ਚੇਅਰਮੇਨ ਸਾਹਿਬ, ਕਾਟਨ ਕਾਫੀ ਪੈਦਾ ਕਰਦਾ ਹੈ ਲੇਕਿਨ ਪੰਜਾਬ ਵਿਚ ਕਪੜਾ ਮਿਲਾਂ ਲਗਾਉਣ ਦੀ ਸਕੀਮ ਨਹੀਂ ਹੈ। ਇਸ ਕਮੀ ਦੇ ਕਾਰਨ ਕਿਸਾਨਾਂ ਦਾ 5 ਰੁਪਿਆ ਮਣ ਕਪਾਹ ਤੇ ਨੁਕਸਾਨ ਹੁੰਦਾ ਹੈ ਕਿਉਂਕਿ ਇਹ ਰੂਈ ਬਾਹਰ ਬੰਬਈ ਵਿਚ ਜਾਂਦੀ ਹੈ, ਤੇ ਇਥੋਂ ਸਸਤੀ ਜਾਂਦੀ ਹੈ। ਕਿਉਂਕਿ ਇਥੇ ਮਿਲਜ਼ ਨਹੀਂ। ਇਸ ਦਾ ਅਸਰ ਹੋਰ ਹੋਇਆ ਹੈ ਕਿ ਬਨਾਸਪਤੀ ਘਿਉ ਜਿਹੜਾ ਹੈ, ਉਹ ਵੀ ਮਹਿੰਗਾ ਹੋ ਗਿਆ। ਜੇ ਇਥੇ ਮਿਲਾਂ ਹੁੰਦੀਆਂ ਤਾਂ ਸਾਰੀ ਬਨਾਸਪਤੀ ਘਿਉ ਨੂੰ ਸਸਤਾ ਪੈਦਾ ਕਰ ਸਕਦੇ ਸੀ।

ਇਸੇ ਤਰ੍ਹਾਂ ਪੰਜਾਬ ਵਿਜ ਗੰਨਾਂ ਬਹੁਤ ਪੈਦਾ ਹੁੰਦਾ ਹੈ, ਮਗਰ ਮਿਲਾਂ ਕੁਲ ਮਿਲਾਕੇ 8 ਜਾਂ 10 ਹੀ ਹਨ। ਇਸ ਲਈ ਕਿਸਾਨਾਂ ਨੂੰ ਬੜਾ ਨੁਸਕਸਾਨ ਹੁੰਦਾ ਹੈ। ਜੀਂਦ, ਸੰਗਰੂਰ, ਫਾਜ਼ਲਕਾ ਆਦਿ ਥਾਵਾਂ ਵਿਚ ਸ਼ੂਗਰ ਦੀਆਂ ਮਿਲਾਂ ਬੜੀ ਅਛੀ ਤਰ੍ਹਾਂ ਲਗਾਈਆਂ ਜਾ ਸਕਦੀਆਂ ਹਨ। ਜੇ ਸਰਕਾਰ ਇਹ ਮਿਲਾਂ ਲਗਾਵੇ ਤਾਂ ਸ਼ੂਗਰ ਦੀ ਪੋਡਕਸ਼ਨ ਵਧ ਕੇ ਫਾਰਨਏਕਸਚੇਂਜਿਜ਼ ਦੀ ਕਮੀਂ ਵੀ ਦੂਰ ਹੋ ਸਕਦੀ ਹੈ।

ਚੇਅਰ ਮੈਨ ਸਾਹਿਬ, ਪੰਜਾਬ ਦੇ ਵਿਚ ਖੇਤੀ ਦੀ ਪੈਦਾਵਾਰ ਵਧਾਉਣ ਲਈ ਬੜੇ ਬੜੇ ਕਦਮ ਚੁਕਣ ਦੀਆਂ ਗੱਲਾਂ ਕੀਤੀਆਂ ਗਈਆਂ, ਮਗਰ ਮੇਰਾ ਸਜੈਸ਼ਨ ਹੈ ਕਿ ਜਦ ਤਕ ਇਥੇ ਪਾਵਰਟਿਲਰ ਦਾ ਕਾਰਖਾਨਾ ਨਹੀਂ ਲਗਾਇਆ ਜਾਂਦਾ ਤਦ ਤਕ ਪੈਦਾਵਾਰ ਨਹੀਂ ਦੇ ਸਕਦੀ। ਜਿਸ ਤਰ੍ਹਾਂ ਖਾਦ ਬਨਾਉਣ ਦੇ ਕਾਰਖ਼ਾਨੇ ਅਤੇ ਇਨਸੈਕਟੀਸਾਈਡ ਦੇ ਕਾਰਖਾਨੇ ਪੰਜਾਬ ਦੇ ਵਿਚ ਲਗਨੇ ਚਾਹੀਦੇ ਹਨ ਤਾਕਿ ਕਿਸ਼ਾਨਾਂ ਨੂੰ ਸਸਤੇ ਦਾਮਾਂ ਤੇ ਖਾਦ ਅਰੋ ਬੀਮਾਰੀ ਦੂਰ ਕਰਨ ਦੀਆਂ ਦਵਾਈਆਂ ਮਿਲ ਸਕਣ। ਜਿਹੜੀਆਂ ਦਵਾਈਆਂ ਬੰਬਈ ਵਗੈਰਾ ਤੋਂ ਆਉਂਦੀਆਂ ਹਨ ਉਨ੍ਹਾਂ ਤੇ ਕਾਫੀ ਮੁਨਾਫ਼ਾ ਕਮਾਇਆ ਜਾਂਦਾ ਹੈ ਕਿ ਇਥੇ ਪੈਦਾ ਕਰਨ ਦਾ ਯਤਨ ਕੀਤਾ ਜਾਵੇ ਤਾਂ ਮੁਨਾਫੇ ਦਾ ਐਲੀਮੈਂਟ ਹਟਾ ਕੇ ਕਿਸਾਨ ਨੂੰ ਰਿਲੀਫ ਦਿਤਾ ਜਾ ਸਕਦਾ ਹੈ।

[ਸਰਦਾਰ ਗੁਰਮੀਤ ਸਿੰਘ]

ਹੁਣ ਸਾਰੇ ਪੰਜਾਬ ਵਿਚ ਟ੍ਰੈਕਟਰਜ਼ ਨੂੰ ਰਿਪੇਅਰ ਕਰਨ ਲਈ ਸਿਰਫ 3 ਵਰਕਸ਼ਾਪਾਂ ਖੋਲੀਆਂ ਗਈਆਂ ਹਨ, ਜਿਹੜੀਆਂ ਕਾਫੀ ਨਹੀਂ। ਮੈਂ ਸਮਝਦਾ ਹਾਂ ਕਿ ਹਰ ਬਲਾਕ ਵਿਚ ਵਰਕਸ਼ਾਪ ਹੋਣੀ ਲਾਜ਼ਮੀ ਹੈ। ਇਨ੍ਹਾਂ ਨੇ ਇੰਜਨਾਂ ਲਈ ਸਬਸਿਡੀ ਦੇਣ ਦਾ ਐਲਾਨ ਕੀਤਾ ਹੈ ਇਹ ਚੰਗੀ ਗਲ ਹੈ ਲੇਕਿਨ ਕਟਸ਼ਰਜ਼ ਦੇ ਬਾਰੇ ਇਨ੍ਹਾਂ ਨੇ ਜੋ ਕੁਝ ਇਸ ਦੇ ਵਿਚ ਦਸਿਆ ਹੈ ਇਹ ਤਾਂ ਬੜੀ ਹਾਸੋਹੀਣੀ ਗਲ ਮਾਲੂਮ ਹੁੰਦੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 25 ਫੀਸਦੀ ਸਬਸਿਡੀ ਦੇਵਾਂਗੇ ਔਰ ਮੈਕਸੀਮਮ 150 ਦੀ ਲਿਮਿਟ ਰਖੀ ਹੈ। ਇਹ ਸਬਸਿਡੀ ਅਗਰ ਕੁਲ ਕੀਮਤ ਦਾ ਹਿਸਾਬ ਲਾ ਕੇ ਦੇਖਿਆ ਜਾਵੇ ਤਾਂ 5 ਫੀਸਦੀ ਵੀ ਨਹੀਂ ਬਣਦੀ। ਪਤਾ ਨਹੀਂ ਇਹ ਲਿਖਣ ਵਿਚ ਗ਼ਲਤੀ ਹੋ ਗਈ ਹੈ ਜਾਂ ਕੁਝ ਹੋਰ ਗਲ ਹੈ। ਇਸ ਚੀਜ਼ ਨੂੰ ਕਲੀਅਰ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ ਪਾਕਿਸਤਾਨ ਦੇ ਵਿਚ ਪਜ ਰੁਪਏ ਫੀ ਕੱਟਾ ਖਾਦ ਮਿਲਦੀ ਹੈ ਪਰ ਏਥੇ ਪਦਰਾਂ ਰੁਪਏ ਪੰਜਾਹ ਪੈਸੇ ਕੱਟਾ ਮਿਲਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਇਤਨੀ ਮੁਨਾਫਾ ਖੋਰੀ ਹੈ ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਖਾਦ ਸਸਤੀ ਕਰਨ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਚਾਹੇ ਤਾਂ ਨਗਲ ਖਾਦ ਫੈਕਟਰੀ ਨੂੰ ਖੁਦ ਲੈ ਲਏ ਚਾਹੇ ਕੋਈ ਹੋਰ ਨਵੀਂ ਫੈਕਟਰੀ ਲਾਵੇ। ਇਗਲੈਂਡ ਦੇ ਵਿਚ ਕਾਉਂਟੀਜ਼ ਦੇ ਵਿਚ ਜੇ ਕੋਈ ਜ਼ਰਾਇਤੀ ਕੰਮ ਲਈ ਟਰੈਕਟਰ ਖਰੀਦੇ ਤਾਂ ਉਸ ਨੂੰ 50 ਫੀਸਦੀ ਸਬਸਿਡੀ ਦਿਤੀ ਜਾਂਦੀ ਹੈ। ਉਸੇ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਸੂਬ ਦੀ ਪੈਦਾਵਾਰ ਵਧਾਉਣੀ ਹੈ ਤਾਂ ਪੰਜਾਬ ਦੇ ਵਿਚ ਵੀ ਕਿਸਾਨਾਂ ਨੂੰ ਇਨਸੈਂਟਿਵ ਦਿਤੇ ਜਾਣੇ ਚਾਹੀਦੇ ਹਨ। ਬਸ ਇਤਨੇ ਅੱਖਰ ਕਹਿ ਕੇ ਸਾਡੀ ਸਰਕਾਰ ਨੇ ਸੂਬੇ ਦੀ ਸਮੁੱਚੇ ਤੌਰ ਤੇ ਭਲਾਈ ਲਈ, ਕਿਸਾਨ ਦੇ ਲਾਭ ਲਈ, ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਉਣ ਲਈ ਜਿਹੜੇ ਕਦਮ ਉਠਾਏ ਹਨ ਔਰ ਜੋ ਸਟੈਂਪ ਡਿਊਟੀ ਘਟਾਈ ਹੈ ਉਨ੍ਹਾਂ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਔਰ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾ ਦਿਤਾ ਹੈ।

**ਸਰਦਾਰ ਗੁਰਚਰਨ ਸਿੰਘ** (ਮੋਗਾ): ਚੇਅਰਮੈਨ ਸਾਹਿਬ ਸਾਡੀ ਸਰਕਾਰ ਨੇ 2 ਅਰਬ ਔਰ ਤਕਰੀਬਨ 58 ਕਰੋੜ ਰੁਪਏ ਦਾ 1965-66 ਦਾ ਬਜਟ ਰਖਿਆ ਹੈ ਔਰ ਉਸ ਦੇ ਵਿਚ ਸਾਢੇ ਤਿੰਨ ਕਰੋੜ ਰੁਪਏ ਦਾ ਘਾਟਾ ਵੀ ਪੂਰਾ ਨਹੀਂ ਕੀਤਾ ਅਤੇ ਨਾ ਹੀ ਨਵੇਂ ਕੋਈ ਟੈਕਸ ਲਾਏ ਹਨ। ਇਸ ਗਲ ਲਈ ਸਾਡੀ ਸਰਕਾਰ ਵਧਾਈ ਦੀ ਹਕਦਾਰ ਹੈ। ਚੇਅਰਮੈਨ ਸਾਹਿਬ ਸਾਡੀ ਸਰਕਾਰ ਵੈਸੇ ਤਾਂ ਸੂਬੇ ਦੇ ਵਿਚ ਸੋਸ਼ਲਿਜ਼ਮ ਲਿਆਉਣ ਦੀਆਂ ਡੀਂਗਾਂ ਮਾਰਦੀ ਹੈ ਮਗਰ ਜਦੋਂ ਇਨ੍ਹਾਂ ਦੇ ਹਰ ਮਹਿਕਮੇ ਦੀ ਵਰਕਿੰਗ ਵਲ ਝਾਤੀ ਮਾਰਦੇ ਹਾਂ ਤਾਂ ਸਾਰਾ ਫਰਾਡ ਹੀ ਨਜ਼ਰ ਆਉਂਦਾ ਹੈ। ਹਰ ਮਸਲੇ ਦੇ ਵਿਚ ਸਾਡੀ ਸਰਕਾਰ ਇਸ ਗਲ ਨੂੰ ਸਭ ਤੋਂ ਪਹਿਲਾਂ ਲਿਆਉਂਦੀ ਹੈ ਕਿ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ, ਇਨਕਮ ਤੇ ਸੀਲਿੰਗ ਲਗਾਉਣੀ ਹੈ, ਅਮੀਰਾਂ ਨੂੰ ਥਲੇ ਲਿਆਉਣਾ ਹੈ ਅਤੇ ਗਰੀਬਾਂ ਨੂੰ ਉਚਾ ਚੁਕਣਾ ਹੈ। ਏਸੇ ਚੀਜ਼ ਨੂੰ ਮਦੇਨਜ਼ਰ ਰਖਦਿਆਂ ਹੋਇਆਂ ਸਾਡੀ ਸਰਕਾਰ ਨੇ ਟਰਾਂਸਪੋਰਟ ਨੂੰ ਪੰਜਾਬ ਦੇ ਵਿਚ ਨੈਸ਼ਨੇਲਾਈਜ਼ ਕਰਨ ਦਾ ਫੈਸਲਾ ਕੀਤਾ। ਇਨ੍ਹਾਂ ਨੇ ਇਹ ਫੈਸਲਾ ਕੀਤਾ ਕਿ ਪੰਜਾਬ ਦੇ ਵਿਚ ਜਿਹੜੇ ਪੁਰਾਣੇ ਉਪਰੇਟਰ ਚਲਦੇ ਹਨ ਉਨ੍ਹਾਂ ਕੋਲੋਂ 50 ਫੀਸਦੀ ਰੂਟਸ ਟੇਕਉਵਰ ਕਰ ਲੈਣੇ ਨੇ, ਕੁਝ ਸਾਲਾਂ ਲਈ 50 ਫੀਸਦੀ ਤੇ ਪਰਾਈਵੇਟ ਉਪਰੇਟਰ ਚਲਣਗੇ ਔਰ 50 ਫੀਸਦੀ ਸਰਕਾਰੀ ਬਸਾਂ ਚਲਣਗੀਆਂ ਉਸ ਤੋਂ ਬਾਅਦ ਫੇਰ ਸਾਰੇ ਰੂਟ ਟੇਕਉਵਰ ਕੀਤੇ ਜਾਣਗੇ। ਚੇਅਰਮੈਨ ਸਾਹਿਬ ਬਾਰ ਬਾਰ ਬੁਰਾ ਕਹਿਣਾ ਮੁਨਾਸਬ ਤਾਂ ਨਹੀਂ ਹੁੰਦਾ ਲੇਕਿਨ ਸਚੀ ਗਲ ਕਹਿਣੀ ਹੀ ਪੈਂਦੀ ਹੈ। ਜਿਹੜੀ ਪਿਛਲੀ ਕੈਰੋਂ ਸਾਹਿਬ ਦੀ ਸਰਕਾਰ ਸੀ ਉਨ੍ਹਾਂ ਨੇ ਇਸ ਸਿਲਸਿਲੇ ਦੇ ਵਿਚ ਇਤਨੇ ਕੁਰੱਪਸ਼ਨ ਦੇ ਅੱਡੇ ਕਾਇਮ ਕਰ ਦਿਤੇ, ਕਿ ਸੋਸ਼ਲਿਜ਼ਮ ਦਾ ਨਾਮ ਤਕ ਵੀ ਨਹੀਂ ਰਹਿਣ ਦਿਤਾ। ਮੈਂ ਚੰਦ ਇਕ ਮਿਸਾਲਾਂ ਦੇ ਕੇ ਸਾਬਤ ਕਰਾਂਗਾ ਕਿ ਆਇਆ ਇਹ ਸੱਚ ਮੁਚ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ

ਹਨ ਜਾਂ ਇਹ ਨਿਰਾਪੁਰਾ ਫਰਾਡ ਹੀ ਹੈ ਲੋਕਾਂ ਦੀਆਂ ਅੱਖਾਂ ਦੇ ਵਿਚ ਘੱਟਾ ਪਾਉਣ ਵਾਸਤੇ। ਸਾਡੀ ਸਰਕਾਰ ਨੇ 50.50 ਦੀ ਸਕੀਮ ਦਾ ਫੈਸਲਾ ਕੀਤਾ ਕਿ 50 ਫੀ ਸਦੀ ਰੂਟਸ ਅਸੀਂ ਪਰਾਈਵੇਟ ਉਪਰੇਟਰਾਂ ਤੋਂ ਲੈ ਕੇ ਸਰਕਾਰੀ ਬੱਸਾਂ ਚਲਾਵਾਂਗੇ। ਚੁਨਾਂਚੇ ਏਸ ਸਕੀਮ ਦੇ ਤਹਿਤ ਇਨ੍ਹਾਂ ਨੇ ਲੋਕਾਂ ਤੋਂ ਪਰਮਿਟ ਟੇਕਓਵਰ ਕੀਤੇ ਔਰ ਆਪਣੀਆਂ ਬੱਸਾਂ ਚਲਾਉਣੀਆਂ ਸ਼ੁਰੂ ਕਰ ਦਿਤੀਆਂ। ਚੇਅਰਮੈਨ ਸਾਹਿਬ, ਇਕ ਮਾਲਵਾ ਬਸ ਟਰਾਂਸਪੋਰਟ ਕੰਪਨੀ ਮੋਗੇ ਸ਼ਹਿਰ ਵਿਚ ਚਲਦੀ ਸੀ। ਉਸ ਦੀਆਂ ਬੱਸਾਂ ਫਿਰੋਜ਼ਪੁਰ ਦੇ ਕਸਬਿਆਂ ਤਕ ਜਾਂਦੀਆਂ ਸਨ। ਜਦੋਂ ਸਰਕਾਰ ਨੇ 50:50 ਦੀ ਸਕੀਮ ਲਾਗੂ ਕੀਤੀ ਉਸ ਵੇਲੇ ਉਹ 3250 ਮੀਲ ਰੋਜ਼ ਕਵਰ ਕਰਦੀ ਸੀ। ਉਸ ਦੇ ਕੋਲੋਂ ਇਨ੍ਹਾਂ ਨੇ ਚੇਅਰਮੈਨ ਸਾਹਿਬ 766 ਮੀਲ ਟੇਕ ਓਵਰ ਕਰ ਲਏ। ਇਹ ਮੋਗੇ ਧਰਮਕੋਟ ਅਤੇ ਮੋਗਾ ਜਗਰਾਉਂ ਵਰਗੇ ਛੋਟੇ ਛੋਟੇ ਰੂਟ ਸਨ ਜਿਨ੍ਹਾਂ ਦੀ ਕਿ ਉਨ੍ਹਾਂ ਨੂੰ ਕੋਈ ਖਾਸ ਆਮਦਨ ਵੀ ਨਹੀਂ ਸੀ ਹੁੰਦੀ। ਸਕੈਟਰਡ ਰੂਟ ਲੈ ਕੇ ਉਸ ਦੇ ਇਵਜ਼ ਵਿਚ ਉਨ੍ਹਾਂ ਨੂੰ 1364 ਮੀਲ ਨਵੇਂ ਦਿਤੇ ਜਿਹੜੇ ਕਿ ਅੰਮ੍ਰਿਤਸਰ ਤੋਂ ਹਿਸਾਰ ਵਗੈਰਾ ਵਲ ਚਲਦੇ ਹਨ ਔਰ ਉਨ੍ਹਾਂ ਦੀ ਥੋੜੇ ਵੈਹੀਕਲਜ਼ ਦੇ ਨਾਲ ਬਹੁਤੀ ਆਮਦਨ ਹੁੰਦੀ ਹੈ। ਇਕ ਪਾਸੇ ਇਨ੍ਹਾਂ ਦਾ ਰੂਲ ਹੈ ਕਿ ਪਰਾਈਵੇਟ ਉਪਰੇਟਰਾਂ ਨੂੰ 120 ਮੀਲ ਤੋਂ ਵਧ ਵਾਲਾ ਰੂਟ ਨਹੀਂ ਦੇਣਾ ਲੇਕਿਨ ਜੇ ਉਹ ਬਸ ਵਾਇਆ ਮਲੋਟ ਜਾਂ ਸਿਰਸਾ ਅੰਮ੍ਰਿਤਸਰ ਨੂੰ ਜਾਂਦੀ ਹੈ ਤਾਂ ਇਕ ਪਾਸੇ ਦੀ ਮਾਈਲੇਜ 300 ਮੀਲ ਬਣਦੀ ਹੈ। ਇਸ ਤਰੀਕੇ ਦੇ ਨਾਲ ਉਨ੍ਹਾਂ ਨੂੰ ਹਜ਼ਾਰਾਂ ਰੁਪਏ ਦਾ ਫਾਇਦਾ ਪਹੁੰਚਾਇਆ ਗਿਆ। ਇਸ ਤੋਂ ਇਲਾਵਾ ਇਕ ਸਮੁੰਦਰੀ ਟਰਾਂਸਪੋਰਟ ਕੰਪਨੀ ਹੈ ਜਿਹੜੀ ਕਿ ਪਹਿਲਾਂ 1364 ਮੀਲ ਚਲਦੀ ਸੀ। ਉਨ੍ਹਾਂ ਦੇ ਕੋਲੋਂ ਇਨ੍ਹਾਂ ਨੇ 518 ਮੀਲ ਲਿਆ ਔਰ 700 ਮੀਲ ਦੇ ਉਨ੍ਹਾਂ ਨੂੰ ਅੰਬਾਲਾ-ਫੀਰੋਜ਼ਪੁਰ ਅਤੇ ਫੀਰੋਜ਼ਪੁਰ-ਹਿਸਾਰ ਦੇ ਨਵੇਂ ਰੂਟ ਦਿਤੇ ਹਨ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਆਪਣੀਆਂ ਜੇਬਾਂ ਭਰਨ ਦੇ ਵਾਸਤੇ ਵਡੇ ਵਡੇ ਲੋਕਾਂ ਨੂੰ ਹੋਰ ਬਹੁਤਾ ਅਮੀਰ ਬਣਾਇਆ ਹੈ ਔਰ ਜਿਹੜੀਆਂ ਛੋਟੇ ਛੋਟੇ ਰੂਟਾਂ ਤੇ ਚਲਣ ਵਾਲੀਆਂ ਕਪਨੀਆਂ ਸਨ ਜਿਹੜੀਆਂ ਕਿ ਇਨ੍ਹਾਂ ਨੂੰ ਰਿਸ਼ਵਤਾਂ ਨਹੀਂ ਸੀ ਦੇ ਸਕਦੀਆਂ ਉਨ੍ਹਾਂ ਨੂੰ ਤਬਾਹ ਅਤੇ ਬਰਬਾਦ ਕਰ ਦਿਤਾ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਮਾਲਵਾ ਬਸ ਟਰਾਂਸਪੋਰਟ ਕੰਪਨੀ ਅਤੇ ਸਮੁੰਦਰੀ ਕਪਨੀ ਦੇ ਕੋਲੋਂ ਸਕੈਟਰਡ ਰੂਟ ਲੈ ਕੇ ਉਨ੍ਹਾਂ ਨੂੰ ਰੂਲਜ਼ ਦੇ ਖਿਲਾਫ ਲੰਬੇ ਤੋਂ ਲੰਬੇ ਰੂਟ ਦਿਤੇ ਹਨ ਔਰ ਬਾਕੀ ਦਿਆਂ ਨੂੰ ਕੁਝ ਨਹੀਂ ਦਿਤਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਇਹ ਡੀਮਾਂਡ ਨਹੀਂ ਸੀ ਕਰਦੀ ਕਿ ਅਗਰ ਕਿਸੇ ਨੂੰ ਉਵਰਲੈਪਿੰਗ ਪਰਮਿਟ ਦਿਤੇ ਜਾਣ ਤਾਂ ਉਨ੍ਹਾਂ ਦੀ ਈਕੁਅਲ ਡਿਸਟਰੀਬਿਊਸ਼ਨ ਹੋਵੇ। ਜਦੋਂ ਤੁਸੀਂ ਸਾਰੇ ਪੰਜਾਬ ਦੇ ਵਿਚ ਸਾਰੇ ਉਪਰੇਟਰਾਂ ਕੋਲੋਂ ਇਕੋ ਜਿਹੇ ਪਰਮਿਟ ਲਏ ਹਨ ਤਾਂ ਕੋਈ ਵਜਾਹ ਨਹੀਂ ਕਿ ਸਿਰਫ ਦੋ ਤਿੰਨ ਕੰਪਨੀਆਂ ਨੂੰ ਹੀ ਫਾਇਦਾ ਪਹੁੰਚਾਇਆ ਜਾਵੇ। ਜਿਤੇ ਪਹਿਲੇ ਉਨ੍ਹਾਂ ਦੀ ਦੋ ਹਜ਼ਾਰ ਰੁਪਏ ਦੀ ਬੁਕਿੰਗ ਹੁੰਦੀ ਸੀ ਉਥੇ ਅਜ ਉਨਾਂ ਦੀ ਪੰਜ ਪੰਜ ਹਜ਼ਾਰ ਦੀ ਬੁਕਿੰਗ ਹੈ। ਕੀ ਇਹ ਸੋਸ਼ਲਿਜ਼ਮ ਦਾ ਨਮੂਨਾ ਹੈ। ਜਦੋਂ ਅਸੀਂ ਸ਼ਿਕਾਇਤ ਕਰਦੇ ਹਾਂ ਤਾਂ ਸਾਡੀ ਸਰਕਾਰ ਜਵਾਬ ਦਿੰਦੀ ਹੈ ਕਿ ਉਪਰੇਟਰਾਂ ਦੀ ਇਕ ਯੂਨੀਅਨ ਬਣੀ ਹੋਈ ਹੈ ਜਿਸ ਤਰ੍ਹਾਂ ਉਹ ਰਿਕਮੈਂਡ ਕਰਦੇ ਹਨ ਅਸੀਂ ਉਸ ਦੇ ਮੁਤਾਬਿਕ ਪਰਮਿਟ ਦਿੰਦੇ ਹਾਂ। ਮੈਂ ਕਹਿੰਦਾ ਹਾਂ ਕਿ ਉਹ

[ਸਰਦਾਰ ਗੁਰਚਰਨ ਸਿੰਘ]
ਐਬਸੋਲੀਊਟਲੀ ਪਰਾਈਵੇਟ ਬਾਡੀ ਹੈ, ਜੇ ਕੋਈ ਬੰਦਾ ਉਨ੍ਹਾਂ ਦੇ ਵਿਚ ਸ਼ਾਮਲ ਨਹੀਂ ਹੁੰਦਾ ਤਾਂ ਉਹ ਸਰਕਾਰ ਨੂੰ ਕਹਿ ਕੇ ਉਸ ਦੇ ਚਾਲਾਨ ਕਰਵਾ ਕਰਵਾ ਕੇ ਉਸ ਦਾ ਪਰਮਿਟ ਕੈਂਸਲ ਕਰਵਾ ਦਿੰਦੇ ਹਨ ਔਰ ਜੇ ਕੋਈ ਉਸ ਯੂਨੀਅਨ ਦੇ ਵਿਚ ਸ਼ਾਮਲ ਹੋ ਜਾਵੇ ਤਾਂ ਉਹ ਇਹ ਨਹੀਂ ਕਹਿ ਸਕਦਾ ਕਿ ਤੁਸੀਂ ਸਮੁੰਦਰੀ ਅਤੇ ਮਾਲਵਾ ਟਰਾਂਸਪੋਰਟ ਕੰਪਨੀਆਂ ਨੂੰ ਕਿਉਂ ਪਰਮਿਟ ਦਵਾਏ ਹਨ। ਜੇ ਕੋਈ ਇਤਰਾਜ਼ ਕਰੇ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਤੇਰੇ ਪਰਮਿਟ ਕੈਂਸਲ ਕਰਵਾ ਦਿਆਂਗੇ। ਚੇਅਰਮੈਨ ਸਾਹਿਬ, ਏਥੇ ਤਾਂ ਚੰਦ ਇਕ ਬੰਦੇ ਕੈਰੋਂ ਸਾਹਿਬ ਦੇ ਕਾਇਮ ਕੀਤੇ ਹੋਏ ਹਨ ਔਰ ਉਸੇ ਵੇਲੇ ਦੇ ਹੀ ਅਫਸਰ ਬੈਠੇ ਹੋਏ ਹਨ। ਜਿਸ ਤਰ੍ਹਾਂ ਉਹ ਅਫਸਰਾਂ ਨੂੰ ਕਹਿ ਦਿੰਦੇ ਹਨ ਉਸੇ ਤਰ੍ਹਾਂ ਹੀ ਹੁੰਦਾ ਹੈ। ਸਾਰਾ ਖਜ਼ਾਨਾ ਲੁਟ ਕੇ ਚੰਦ ਆਦਮੀਆਂ ਦੇ ਹੱਥਾਂ ਵਿਚ ਦੇ ਦਿਤਾ ਜਾਂਦਾ ਹੈ ਔਰ ਬਾਕੀ ਦੇ ਸਾਰੇ ਛੋਟੇ ਪਰਾਈਵੇਟ ਉਪਰੇਟਰ ਮੁਕਾ ਦਿਤੇ ਹਨ।

ਮੈਂ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਤੁਸੀਂ ਇਸਨੂੰ ਬੇਸ਼ਕ ਨੈਸ਼ਨਾਲਾਈਜ਼ ਕਰ ਦਿਉ ਸਾਨੂੰ ਇਸਦਾ ਕੋਈ ਦੁਖ ਨਹੀਂ ਸਗੋਂ ਅਸੀਂ ਇਸਨੂੰ ਵੈਲਕੰਮ ਕਰਦੇ ਹਾਂ। ਤੁਸੀਂ ਲੋਕਾਂ ਨੂੰ ਮੁਆਵਜ਼ਾ ਦੇ ਦਿਉ ਅਤੇ ਲੋਕ ਆਪਣਾ ਹੋਰ ਕਾਰੋਬਾਰ ਕਰ ਲੈਣਗੇ ਲੇਕਿਨ ਇਹ ਜੋ ਫਰਾਡ ਤੁਸੀਂ ਰਚਾਇਆ ਹੋਇਆ ਹੈ ਕਿ ਰਿਸ਼ਵਤ ਲੈ ਕੇ ਬਾਕੀ ਐਨੀ ਦੁਨੀਆਂ ਨੂੰ ਮਾਰ ਕੇ ਚੰਦ ਆਦਮੀਆਂ ਦੇ ਹੱਥ ਵਿਚ ਉਨ੍ਹਾਂ ਤੋਂ ਖੋਹ ਕੇ ਇਸ ਟਰਾਂਸਪੋਰਟ ਨੂੰ ਦੇ ਦਿਤਾ ਹੈ ਇਸ ਨੂੰ ਬੰਦ ਕਰੋ। ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਕੁਰੱਪਟ ਹੈ ਅਤੇ ਇਸ ਦੇ ਅਫਸਰ ਕੁਰੱਪਟ ਹਨ ਅਤੇ ਜੇਕਰ ਇਹ ਰਿਸ਼ਵਤਖੋਰ ਨਹੀਂ ਤਾਂ ਕੋਈ ਵਜਾਹ ਨਹੀਂ ਕਿ ਬਾਕੀ ਲੋਕਾਂ ਦੇ ਹਕ ਮਾਰ ਕੇ ਅਤੇ ਉਨ੍ਹਾਂ ਦੇ ਰੂਟ ਖੋਹ ਕੇ ਚੰਦ ਆਦਮੀਆਂ ਨੂੰ ਦੇ ਦਿਤੇ ਜਾਣ। ਸਰਕਾਰ ਇਸ ਪਾਸੇ ਗੌਰ ਕਰੇ ਅਤੇ ਇਹ ਰੂਟ ਪਰਮਿਟ ਕੈਂਸਲ ਕਰਕੇ ਜਿਨ੍ਹਾਂ ਤੋਂ ਫਿਫਟੀ ਫਿਫਟੀ ਤੇ ਰੂਟ ਲਏ ਹੋਏ ਹਨ ਉਨ੍ਹਾਂ ਵਿਚ ਇਨ੍ਹਾਂ ਦੀ ਬਰਾਬਰ ਡਿਸਟਰੀਬਿਊਸ਼ਨ ਕਰੇ। ਇਹ ਬਿਲਕੁਲ ਧੋਖਾ ਹੈ ਅਤੇ ਧੱਕਾ ਹੈ ਜੋ ਲੋਕਾਂ ਨਾਲ ਕੀਤਾ ਜਾ ਰਿਹਾ ਹੈ ਅਤੇ ਚੰਦ ਆਦਮੀਆਂ ਨੂੰ ਪਾਲਿਆ ਜਾ ਰਿਹਾ ਹੈ।

ਇਸ ਤੋਂ ਬਾਅਦ ਚੇਅਰਮੈਨ ਸਾਹਿਬ ਮੈਂ ਡਰੇਨਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਅਤੇ ਖਾਸ ਤੌਰ ਤੇ ਚੰਦਭਾਨ ਡਰੇਨ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਚੰਦਭਾਨ ਡਰੇਨ ਪੰਜਾਬ ਵਿਚ ਸਭ ਤੋਂ ਵਡੀ ਤੇ ਲੰਬੀ ਡਰੇਨ ਹੈ। ਇਸ ਡਰੇਨ ਬਾਰੇ ਪਿਛਲੇ ਕਈ ਸਾਲਾਂ ਤੋਂ ਹਰ ਸਾਲ ਚੀਖੋਪੁਕਾਰ ਕਰਦਾ ਆ ਰਿਹਾ ਹਾਂ ਲੇਕਨ ਕੋਈ ਸੁਣਾਈ ਨਹੀਂ ਕੀਤੀ ਜਾ ਰਹੀ ਹੈ। ਇਸ ਡਰੇਨ ਦਾ ਕੋਈ ਸਿਰ ਪੈਰ ਨਹੀਂ ਲਗਦਾ ਕਿ ਇਸਤੇ ਕਿਤਨਾ ਕੁ ਖਰਚ ਹੋ ਰਿਹਾ ਹੈ ਅਤੇ ਇਹ ਕਦੋਂ ਤਕ ਤਿਆਰ ਹੋ ਜਾਵੇਗਾ। ਇਹ ਡਰੇਨ ਐਨੀ ਬੜੀ ਹੈ ਕਿ ਫਿਰੋਜ਼ਪੁਰ, ਲੁਧਿਆਣਾ, ਬਠਿੰਡਾ ਤੇ ਹਿਸਾਰ ਦੇ ਜ਼ਿਲਿਆਂ ਵਿਚ ਮਾਰ ਕਰਦੀ ਹੈ ਅਤੇ ਹਰ ਸਾਲ ਜਦੋਂ ਹੜ੍ਹ ਆਉਂਦੇ ਹਨ ਤਾਂ ਇਹ ਇਨ੍ਹਾਂ ਚਾਰ ਜ਼ਿਲਿਆਂ ਦੇ ਇਲਾਕਿਆਂ ਨੂੰ ਤਬਾਹ ਕਰਦੀ ਹੈ। ਇਸ ਡਰੇਨ ਦੀ ਵੀ ਅਜੀਬ ਕਹਾਣੀ ਹੈ ਅਤੇ ਤੁਸੀਂ ਹੈਰਾਨ ਹੋਵੋਗੇ ਕ ਇਹ ਕਿਸ ਤਰ੍ਹਾਂ ਪੁੱਟੀ ਗਈ ਹੈ। ਇਹ ਡਰੇਨ ਜ਼ਿਲਾ ਬਠਿੰਡਾ ਦੇ ਬਾਰਡਰ ਤੋਂ ਲੈ ਕੇ ਫਿਰੋਜ਼ਪੁਰ ਤੇ ਲੁਧਿਆਣਾ ਦੇ ਜ਼ਿਲਿਆਂ ਵਲ ਪੁਟਣੀ ਸ਼ੁਰੂ ਹੋਈ। ਮੇਰੇ ਜ਼ਿਲੇ ਦੇ ਜੋ ਆਖਰੀ ਪਿੰਡ ਦੀਨਾ ਤੇ ਕਿਸ਼ਨਗੜ੍ਹ ਹਨ ਉਥੋਂ ਦੀ ਇਹ ਗੁਜ਼ਾਰੀ ਗਈ ਹੈ, ਇਸ ਦੀਨਾ ਪਿੰਡ ਦਾ ਸਾਡੇ ਇਥੇ ਪੰਜਾਬ ਵਿਚ ਇਕ ਚੀਫ ਇੰਜੀਨੀਅਰ ਵੀ ਹਨ। ਉਥੇ ਜੋ ਇਨ੍ਹਾਂ ਨੇ ਉਨ੍ਹਾਂ ਪਿੰਡਾਂ ਵਿਚ ਕੀਤਾ ਉਹ ਬੜੀ ਸ਼ਰਮਨਾਕ ਤੇ ਹੈਰਾਨਕੁਨ ਗਲ ਹੈ। ਉਥੇ ਡਰੇਨ ਪੁੱਟਣ ਲਈ ਡਿਮਾਰਕੇਸ਼ਨ ਦੇਣ ਲਈ ਮਹਿਕਮਾ ਮਾਲ ਦਾ ਇਕ ਕਾਨੂੰਗੋ ਤੇ ਡਿਮਾਰਕੇਸ਼ਨ ਦੇਣ ਵਾਲੇ ਮਹਿਕਮੇ ਦਾ ਇਕ ਓਵਰਸੀਅਰ ਡਿਮਾਰਕੇਸ਼ਨ ਦੇਣ ਦੀ ਖਾਤਰ ਲਗੇ ਹੋਏ ਹਨ। ਜਦੋਂ ਉਨ੍ਹਾਂ ਨੇ ਡਿਮਾਰਕੇਸ਼ਨ ਦਿਤੀ ਤਾਂ ਕਰੇਨਾਂ ਵਾਲੇ ਉਸ ਡਰੇਨ ਨੂੰ

ਪੁੱਟਣ ਆ ਗਏ। ਇਸ ਵਿਚ ਅਨਰਥ ਦੀ ਗਲ ਇਹ ਹੋਈ ਕਿ ਉਨ੍ਹਾਂ ਕਰੇਨਾਂ ਵਾਲਿਆਂ ਨੇ ਨਕਸ਼ੇ ਦੇ ਮੁਤਾਬਕ ਪੁਟਾਈ ਸ਼ੁਰੂ ਨਹੀਂ ਕੀਤੀ ਬਲਕਿ ਹੋਰ ਥਾਂ ਤੇ ਪਟਾਈ ਸ਼ੁਰੂ ਕਰ ਦਿਤੀ। ਇਸ ਦੀ ਵਜਾਹ ਇਹ ਹੋਈ ਕਿ ਨਕਸ਼ੇ ਮੁਤਾਬਕ ਜਿਸ ਜ਼ਮੀਨ ਰਾਹੀਂ ਡਰੇਨ ਖੋਦੀ ਜਾਣੀ ਸੀ ਉਨ੍ਹਾਂ ਜ਼ਮੀਨਾਂ ਦਿਆਂ ਮਾਲਿਕਾਂ ਨੇ ਮਿਲ ਮਿਲਾਕੇ ਅਤੇ ਰਿਸ਼ਵਤ ਦੇ ਕੇ ਆਪਣੀ ਜ਼ਮੀਨ ਬਚਾ ਲਈ ਅਤੇ ਇਸਦੀ ਡਾਈਵਰਸ਼ਨ ਬਦਲਾ ਦਿਤੀ। ਖੈਰ ਜਦੋਂ ਪੁਟਾਈ ਜਾਰੀ ਹੋਈ ਤਾਂ ਲੋਕਾਂ ਨੇ ਰੌਲਾ ਪਾਇਆ ਕਿ ਇਹ ਡਰੇਨ ਗਲਤ ਤੌਰ ਤੇ ਪੁਟੀ ਜਾ ਰਹੀ ਹੈ ਅਤੇ ਨਕਸ਼ੇ ਮੁਤਾਬਕ ਨਹੀਂ ਪੁਟੀ ਜਾ ਰਹੀ। ਲੋਕਾਂ ਨੇ ਵਾਵੇਲਾ ਕੀਤਾ ਕਿ ਸਾਨੂੰ ਨਕਸ਼ਾ ਵਖਾਇਆ ਜਾਵੇ ਲੇਕਨ ਕੋਈ ਸੁਣਾਈ ਨਹੀਂ ਹੋਈ। ਫਿਰ ਮੈਂ ਤੇ ਕਾਮਰੇਡ ਗੁਰਬਖਸ਼ ਸਿੰਘ ਉਥੇ ਮੌਕੇ ਤੇ ਗਏ ਅਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਨਕਸ਼ਾ ਦਸੋ ਤਾਕਿ ਸਾਨੂੰ ਪਤਾ ਲਗੇ ਕਿ ਇਸਦਾ ਸਹੀ ਰੂਟ ਕਿਹੜਾ ਹੈ ਲੇਕਨ ਉਨ੍ਹਾਂ ਨੇ ਜਵਾਬ ਦਿਤਾ ਕਿ ਉਨ੍ਹਾਂ ਕੋਲ ਕੋਈ ਨਕਸ਼ਾ ਨਹੀ ਅਤੇ ਰੋਜ਼ ਇਕ ਓਵਰਸੀਅਰ ਆਉਂਦਾ ਹੈ ਜੋ ਡਿਮਾਰਕੇਸ਼ਨ ਦੇ ਜਾਂਦਾ ਹੈ ਅਤੇ ਉਸਦੇ ਮੁਤਾਬਕ ਉਹ ਪੁਟਾਈ ਕਰਦੇ ਹਨ। ਸਪੀਕਰ ਸਾਹਿਬ ਮੈਂ ਤੁਹਾਨੂੰ ਦਸਦਾ ਹਾਂ ਕਿ ਇਸ ਗਲ ਦਾ ਮੋਟਾ ਸਬੂਤ ਹੈ ਕਿ ਇਸ ਦੀ ਪੁਟਾਈ ਨਕਸ਼ੇ ਮੁਤਾਬਕ ਨਹੀਂ ਹੋਈ। ਇਹ ਹੈ ਕਿ ਨਕਸ਼ੇ ਮੁਤਾਬਕ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਵਿਚੋਂ ਇਹ ਡਰੇਨ ਨਿਕਲਣੀ ਹੈ ਅਤੇ ਜਿਹੜੀ ਜ਼ਮੀਨ ਇਸ ਲਈ ਐਕਵਾਇਰ ਕੀਤੀ ਹੋਈ ਹੈ ਉਨ੍ਹਾਂ ਦੇ ਮਾਲਕਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਦਾ ਮੁਆਵਜ਼ਾ ਦਿਤਾ ਗਿਆ ਲੇਕਨ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਗਲਤ ਤੌਰ ਤੇ ਡਰੇਨ ਖੋਦਣ ਲਈ ਪਟੀਆਂ ਗਈਆਂ ਹਨ ਉਨ੍ਹਾਂ ਨੂੰ ਪੈਸੇ ਨਹੀਂ ਮਿਲੇ। ਲੋਕਾਂ ਨੇ ਕਿਹਾ ਕਿ ਤੁਸੀਂ ਸਾਡੀ ਜ਼ਮੀਨ ਵੀ ਖੋਹ ਲਈ ਹੈ ਅਤੇ ਪੈਸੇ ਵੀ ਮੁਆਵਜ਼ੇ ਦੇ ਨਹੀਂ ਦਿੰਦੇ ਇਹ ਕੀ ਹਨੇਰ ਹੈ। ਮੁਆਵਜ਼ਾ ਦੇਣ ਵਾਲੇ ਮਹਿਕਮੇ ਵਾਲਿਆਂ ਨੇ ਕਿਹਾ ਕਿ ਅਸੀਂ ਤਾਂ ਮੁਆਵਜ਼ਾ ਉਨ੍ਹਾਂ ਨੂੰ ਦੇਣਾ ਹੈ ਜਿਨ੍ਹਾਂ ਦੀ ਜ਼ਮੀਨਾਂ ਨਕਸ਼ੇ ਵਿਚ ਐਕਵਾਇਰ ਹੋਈਆਂ ਹਨ। ਕਿਨੀ ਹਨੇਰ ਦੀ ਗਲ ਹੈ ਕਿ ਇਕ ਪਾਸੇ ਤਾਂ ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਡਰੇਨ ਨੂੰ ਦੂਜਿਆਂ ਦੀਆਂ ਜ਼ਮੀਨਾਂ ਵਿਚ ਡਾਈਵਰਟ ਕਰਕੇ ਬਚਾ ਲਈਆਂ ਅਤੇ ਦੂਜੇ ਪਾਸੇ ਮੁਆਵਜ਼ੇ ਦੇ ਪੈਸੇ ਵੀ ਲੈ ਲਏ। ਪਰ ਜਿਨ੍ਹਾਂ ਦੀਆਂ ਜ਼ਮੀਨਾਂ ਵਿਚ ਨਾਹਕ ਖੋਦੀਆਂ ਗਈਆਂ ਉਨ੍ਹਾਂ ਨੂੰ ਇਕ ਪੈਸਾ ਨਹੀਂ ਦਿਤਾ। ਖੈਰ ਅਸੀਂ ਇਥੇ ਆ ਕੇ ਫਲੈਚਰ ਸਾਹਿਬ ਦੀ ਮੌਜੂਦਗੀ ਵਿਚ ਮਹਿਕਮੇ ਦੇ ਚੀਫ ਇੰਜੀਨੀਅਰ ਨੂੰ ਮਿਲੇ ਅਤੇ ਉਸਨੂੰ ਸਾਰੀ ਗਲਬਾਤ ਦੱਸੀ ਕਿ ਇਹ ਹੋ ਰਿਹਾ ਹੈ ਪਰ ਵੇਖੋ ਕਿਤਨੀ ਹੈਰਾਨੀ ਦੀ ਗਲ ਹੈ ਕਿ ਉਹ ਸਾਨੂੰ ਕਹਿਣ ਲਗੇ ਮੈਂ ਇਹ ਕਾਗਜ਼ ਐਕਸ. ਈ. ਐਨ. ਨੂੰ ਮਾਰਕ ਕਰ ਦਿਤਾ ਹੈ ਅਤੇ ਉਸ ਪਾਸ ਜਾਉ ਅਤੇ ਉਨ੍ਹਾਂ ਨੇ ਇਸਤੋਂ ਅਲਾਵਾ ਹੋਰ ਕੁਝ ਨਹੀਂ ਕੀਤਾ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ [ਉਹ ਫੌਰੀ ਤੌਰ ਤੇ ਖਾਸ ਤੌਰ ਤੇ ਇਨ੍ਹਾਂ ਦੋ ਪਿੰਡਾਂ ਦੀਨਾ ਤੇ ਕਿਸ਼ਨਗੜ੍ਹ ਬਾਰੇ ਹੁਕਮ ਜਾਰੀ ਕਰੇ ਕਿ ਪਤਾ ਕੀਤਾ ਜਾਵੇ ਕਿ ਨਕਸ਼ੇ ਮੁਤਾਬਕ ਕਿਹੜੀ ਜ਼ਮੀਨ ਵਿਚੋਂ ਇਹ ਡਰੇਨ ਖੋਦੀ ਜਾਣੀ ਸੀ ਅਤੇ ਜੇਕਰ ਇਹ ਗਲਤ ਤੌਰ ਤੇ ਨਿਕਲੀ ਹੈ ਤਾਂ ਜਿਨ੍ਹਾਂ ਦੀਆਂ ਜ਼ਮੀਨਾਂ ਖੋਦੀਆਂ ਗਈਆਂ ਹਨ ਉਨ੍ਹਾਂ ਦਾ ਸਰਵੇ ਕਰਾਕੇ ਉਨ੍ਹਾਂ ਦੇ ਮਾਲਕਾਂ ਨੂੰ ਪੈਸੇ ਦਿਤੇ ਜਾਨ ਜਾਂ ਫਿਰ ਇਹ ਕੀਤਾ ਜਾਵੇ ਕਿ ਉਨ੍ਹਾਂ ਦੀਆਂ ਜ਼ਮੀਨਾਂ ਲੈਵਲ ਕਰਾਕੇ ਫਿਰ ਉਸੇ ਹਾਲਤ ਵਿਚ ਉਨ੍ਹਾਂ ਨੂੰ ਵਾਪਸ ਕੀਤਾ ਜਾਵੇ ਅਤੇ ਨਕਸ਼ੇ ਮੁਤਾਬਕ ਇਸਨੂੰ ਖੋਦਿਆ ਜਾਵੇ। ਇਸਦੇ ਨਾਲ ਹੀ ਉਨ੍ਹਾਂ ਅਫਸਰਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ ਜਿਨ੍ਹਾਂ ਨੇ ਰਿਸ਼ਵਤ ਲੈ ਕੇ ਨਕਸ਼ੇ ਨੂੰ ਬਦਲ ਕੇ ਦੂਜੇ ਲੋਕਾਂ ਦੀਆਂ ਖਾਹਮਖਾਹ ਜ਼ਮੀਨਾਂ ਪੁਟ ਕੇ ਰਖ ਦਿਤੀਆਂ। ਉਸ ਹਾਈ ਅਫਸਰ ਦੇ ਖਿਲਾਫ ਵੀ ਐਕਸ਼ਨ ਲਿਆ ਜਾਵੇ ਜਿਸਦੇ ਧਿਆਨ ਵਿਚ ਅਸੀਂ ਸਾਰੀ ਚੀਜ਼ ਲਿਆਂਦੀ ਲੇਕਨ ਉਸ ਨੇ ਫਿਰ ਵੀ ਕੋਈ ਐਕਸ਼ਨ ਨਹੀਂ ਲਿਆ ਅਤੇ ਇਤਨੀ ਅਣਗਹਿਲੀ ਕੀਤੀ।

[ Mr. Speaker in the Chair ]

[ਸਰਦਾਰ ਗੁਰਚਰਨ ਸਿੰਘ]

ਬਿਜਲੀ ਬਾਰੇ ਮੈਂ ਇਕ ਗਲ ਕਹਿਣਾ ਚਾਹੁੰਦਾ ਹਾਂ। ਇਹ ਸਰਕਾਰ ਹਮੇਸ਼ਾ ਇਸ ਗਲ ਤੇ ਜ਼ੋਰ ਦਿੰਦੀ ਹੈ ਕਿ ਕਿਸਾਨਾਂ ਨੂੰ ਪੈਦਾਵਾਰ ਵਧਾਣੀ ਚਾਹੀਦੀ ਹੈ। ਠੀਕ ਹੈ, ਚੰਗੀ ਗਲ ਹੈ ਪੈਦਾਵਾਰ ਵਧਾਣੀ ਹੀ ਚਾਹੀਦੀ ਹੈ ਅਤੇ ਇਸ ਨਾਲ ਹੀ ਭਲਾਈ ਹੈ। ਪੰਜਾਬ ਨੂੰ ਪੈਦਾਵਾਰ ਦੇ ਲਿਹਾਜ਼ ਨਾਲ ਗਰੇਨਰੀ ਆਫ ਇੰਡੀਆ ਕਿਹਾ ਜਾਂਦਾ ਹੈ ਅਤੇ ਪੰਜਾਬ ਵਿਚ ਸਾਨੂੰ ਫਖਰ ਹੈ ਕਿ ਸਾਡੇ ਮੋਗਾ ਸਬ-ਡਵੀਜ਼ਨ ਨੂੰ ਕਣਕ ਦੀ ਪੈਦਾਵਾਰ ਦੇ ਲਿਹਾਜ਼ ਨਾਲ ਗਰੇਨਰੀ ਆਫ ਪੰਜਾਬ ਕਿਹਾ ਜਾਂਦਾ ਹੈ। ਮੋਗਾ ਸਬ-ਡਵੀਜ਼ਨ ਬਾਵਜੂਦ ਇਤਨੀਆਂ ਫਲਡਜ਼ ਦੀਆਂ ਤਬਾਹੀਆਂ ਦੇ ਵਾਟਰਲਾਗਿ ਅਤੇ ਦੂਜੀਆਂ ਹੋਰ ਕਈ ਕਲੈਮੀਟੀਜ਼ ਤੇ ਮੁਸ਼ਕਲਾਤ ਦੇ ਕਣਕ ਵਿਚ ਸਭ ਤੋਂ ਵਧ ਐਵਰੇਜ ਪੈਦਾਵਾਰ ਪੰਜਾਬ ਵਿਚ ਦਿੰਦਾ ਹੈ। ਤੁਸੀਂ ਇਹ ਵੀ ਜਾਣਦੇ ਹੋ ਕਿ ਸਾਰਾ ਸਾਲ ਉਥੋਂ ਤੂੜੀ ਦੇ ਭਰੇ ਹੋਏ ਟਰੱਕ ਸਾਰੇ ਪੰਜਾਬ ਤੇ ਦਿੱਲੀ ਅਤੇ ਰਾਜਸਥਾਨ ਨੂੰ ਜਾਂਦੇ ਹਨ। ਰੋਜ਼ਾਨਾ 40/50 ਟਰੱਕ ਉਥੋਂ ਇਨ੍ਹਾਂ ਥਾਵਾਂ ਨੂੰ ਤੂੜੀ ਦੇ ਜਾਂਦੇ ਹਨ। ਬਾਵਜੂਦ ਇਸਦੇ ਮੋਗਾ ਸਬ-ਡਵੀਜ਼ਨ ਇਤਨੀ ਪਦਾਵਾਰ ਕਰਦਾ ਹੈ ਇਨ੍ਹਾਂ ਨੇ ਉਥੇ ਹੋਰ ਪੈਦਾਚਾਰ ਵਿਚ ਵਾਧਾ ਕਰਨ ਲਈ ਲੋਕਾਂ ਨੂੰ ਕੋਈ ਸਹੂਲਤ ਨਹੀਂ ਦਿਤੀ ਹੈ। ਕਿਤਨੇ ਅਫਸੋਸ ਦੀ ਗਲ ਹੈ ਕਿ ਸਾਡੀ ਉਪਜਾਊ ਧਰਤੀ ਵਿਚ ਬੜੇ ਬੜੇ ਖੰਬੇ ਗੱਡ ਕੇ ਉਹਨਾਂ ਰਾਹੀਂ ਬਿਜਲੀ ਦੀਆਂ ਤਾਰਾਂ ਖਿਚ ਕੇ ਇਹ ਬਿਜਲੀ ਰਾਜਸਥਾਨ, ਦਿੱਲੀ, ਫਾਜ਼ਲਕਾ, ਅਬੋਹਰ ਤੇ ਮੁਕਤਸਰ ਵਰਗੇ ਇਲਾਕਿਆਂ ਨੂੰ ਲੈ ਗਏ ਹਨ ਲੇਕਿਨ ਉਸ ਉਪਜਾਊ ਇਲਾਕੇ ਨੂੰ ਇਗਨੋਰ ਕਰ ਦਿਤਾ ਗਿਆ ਹੈ। ਫਿਰ ਇਹ ਬਿਜਲੀ ਜ਼ਰਈ ਪੈਦਾਵਾਰ ਲਈ ਨਹੀਂ ਉਥੇ ਵਰਤੀ ਜਾਣੀ ਹੈ ਜੇਕਰ। ਇਸ ਲਈ ਲੈ ਜਾਂਦੇ ਤਾਂ ਵੀ ਮੰਨ ਲੈਂਦੇ ਲੇਕਨ ਇਸ ਬਿਜਲੀ ਨਾਲ ਅਮੀਰਾਂ ਦੇ ਪਖੇ ਤੇ ਰੇਫਰੀਜੀਰੇਟਰ ਚਲਣੇ ਹਨ ਅਤੇ ਘਰਾਂ ਵਿਚ ਰੋਸ਼ਨੀ ਲਈ ਵਰਤੀ ਜਾਣੀ ਹੈ। ਲੇਕਿਨ ਜਿਥੇ ਮੋਗਾ ਸਬ-ਡਵੀਜ਼ਨ ਵਿਚ ਇਸ ਨਾਲ ਪੰਜਾਬ ਦੀ ਪੈਦਾਵਾਰ ਵਿਚ ਵਾਧਾ ਹੋਣਾ ਸੀ ਉਥੇ ਇਹ ਬਿਜਲੀ ਨਹੀਂ ਦਿਤੀ ਗਈ ਹੈ। ਸਾਡੇ ਮੋਗਾ ਸਬ-ਡਵੀਜ਼ਨ ਵਿਚ ਸਪੀਕਰ ਸਾਹਿਬ ਇਕ ਇਕ ਪਿੰਡ ਵਿਚ ਦੋ ਦੋ ਸੌ ਆਇਲ ਇੰਜਨ ਲਗੇ ਹੋਏ ਹਨ, ਜਿਨ੍ਹਾਂ ਰਾਹੀਂ ਲੋਕ ਆਬਪਾਸ਼ੀ ਕਰਦੇ ਹਨ। ਉਥੇ ਹਰ ਚਾਰ ਪੰਜ ਪਿੰਡਾਂ ਵਿਚ ਡੀਜ਼ਲ ਦੀਆਂ ਦੁਕਾਨਾਂ ਹਨ ਇਸ ਤੋਂ ਸਾਫ ਜ਼ਾਹਰ ਹੈ ਕਿ ਉਥੇ ਕਿਤਨੇ ਟਿਊਬਵੈਲਜ਼ ਲਗੇ ਹੋਏ ਹਨ। ਜੇਕਰ ਸਰਕਾਰ ਉਥੇ ਲੋਕਾਂ ਨੂੰ ਬਿਜਲੀ ਦਿੰਦੀ ਤਾਂ ਇਕ ਤਾਂ ਪੈਦਾਵਾਰ ਵਿਚ ਹੋਰ ਵਾਧਾ ਹੋਣਾ ਸੀ ਅਤੇ ਦੂਜੇ ਇਨ੍ਹਾਂ ਨੂੰ ਵਧ ਰੇਵੀਨਿਊ ਆਉਣਾ ਸੀ ਲੇਕਨ ਇਹ ਉਥੋਂ ਦੀ ਬਿਜਲੀ ਦੀਆਂ ਲਾਈਨਾਂ ਖਿਚ ਕੇ ਅਗੇ ਦੋ ਸੌ ਮੀਲ ਲੈ ਗਏ ਹਨ ਪਰ ਉਥੇ ਜ਼ਰਈ ਪੈਦਾਵਾਰ ਵਧਾਣ ਲਈ ਲੋਕਾਂ ਦਿਆਂ ਟਿਊਬਵੈਲਜ਼ ਨੂੰ ਐਨਰ-ਜਾਈਜ਼ ਕਰਨ ਲਈ ਇਨ੍ਹਾਂ ਨੇ ਬਿਜਲੀ ਨਹੀਂ ਦਿਤੀ ਹੈ ਅਤੇ ਉਥੇ ਦੇ ਮੋਗਾ, ਨਿਹਾਲਸਿਘਵਾਲਾ, ਤੇ ਬਾਘਾਪੁਰਾਣਾ ਦੇ ਬਲਾਕਾਂ ਨੂੰ ਨੇਗਲੈਕਟ ਕਰ ਦਿਤਾ ਗਿਆ। ਅਸੀਂ ਪਿਛਲੀ ਹਕੂਮਤ ਦੇ ਵੇਲੇ ਬੜਾ ਸ਼ੋਰ ਪਾਇਆ ਅਤੇ ਉਸ ਸਰਕਾਰ ਨੇ ਉਨ੍ਹਾਂ ਬਲਾਕਾਂ ਵਿਚ ਬਿਜਲੀ ਦੇਣ ਲਈ ਖੰਬੇ ਗੱਡਣੇ ਤੇ ਲਾਈਨਾਂ ਖਿਚਣ ਦਾ ਕੰਮ ਵੀ ਸ਼ੁਰੂ ਕਰ ਦਿਤਾ ਲੇਕਨ ਉਸ ਸਰਕਾਰ ਨੂੰ ਕਿਸੇ ਕਾਂਗਰਸੀ ਨੇ ਜਾ ਕੇ ਕਹਿ ਦਿਤਾ ਕਿ ਤੁਸੀਂ ਇਹ ਕੀ ਮਾੜਾ ਕੰਮ ਕਰਨ ਲਗ ਪਏ ਹੋ, ਉਥੋਂ ਤਾਂ ਅਪੋਜ਼ੀਸ਼ਨ ਦੇ ਮੈਂਬਰ ਰਿਟਰਨ ਹੋਏ ਹਨ ਇਸ ਲਈ ਉਥੇ ਬਿਜਲੀ ਨਾ ਦਿਉ ਨਹੀਂ ਤਾਂ ਸਾਰਾ ਕਰੈਡਿਟ ਅਪੋਜ਼ੀਸ਼ਨ ਵਾਲੇ ਲੈ ਜਾਣਗੇ। ਉਸਤੋਂ ਬਾਅਦ ਇਹ ਕੰਮ ਠਪ ਹੋ ਗਿਆ ਅਤੇ ਅਜ ਵੀ ਉਥੇ ਖੰਬੇ ਖੜੇ ਹਨ ਪਰ ਲਾਈਨਾਂ ਨਹੀਂ ਖਿਚੀਆਂ ਗਈਆਂ। ਜਦੋਂ ਅਸੀਂ ਪੁਛਿਆ ਕਿ ਕੀ ਗਲ ਹੈ ਜੋ ਕੰਮ ਬੰਦ ਹੋ ਗਿਆ ਹੈ ਤਾਂ ਜਵਾਬ ਮਿਲਿਆ ਕਿ ਪੈਸੇ ਨਹੀਂ ਹਨ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਵਕਤ ਇਹ ਖੰਬੇ ਗੱਡਣੇ ਸ਼ੁਰੂ ਕੀਤੇ ਸਨ ਅਤੇ ਲਾਈਨਾਂ ਖਿਚਣੀਆਂ ਸ਼ੁਰੂ ਕੀਤੀਆਂ ਸਨ ਉਸ ਵਕਤ ਤੁਹਾਨੂੰ ਪਤਾ ਨਹੀਂ ਸੀ ਕਿ ਪੈਸੇ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਇਹ ਸਰਾਸਰ ਧੋਖਾ ਹੈ

ਅਤੇ ਫਰਾਡ ਹੈ ਅਤੇ ਸਿਰਫ ਅਪੋਜ਼ੀਸ਼ਨ ਕਰਕੇ ਇਹ ਕੰਮ ਬੰਦ ਕਰ ਦਿਤਾ ਗਿਆ ਹੈ। ਮੈਂ ਪੁਛਦਾ ਹਾਂ ਕਿ ਅਪੋਜ਼ੀਸ਼ਨ ਵਾਲੇ ਕਣਕ ਪੈਦਾ ਕਰਕੇ ਕਿਤੇ ਪਾਕਿਸਤਾਨ ਨੂੰ ਤਾਂ ਨਹੀਂ ਲੈ ਜਾਂਦੇ ਹਨ ਅਤੇ ਅਤੇ ਉਹ ਕਣਕ ਇਥੇ ਸਾਡੇ ਮੁਲਕ ਵਿਚ ਹੀ ਇਨ੍ਹਾਂ ਸ਼ਹਿਰਾਂ ਵਿਚ ਵਿਕਦੀ ਹੈ। ਜੇਕਰ ਉਥੇ ਹੋਰ ਵਧ ਪੈਦਾਵਾਰ ਹੋਵੇਗੀ ਇਸ ਬਿਜਲੀ ਦੇ ਮਿਲ ਜਾਣ ਨਾਲ ਤਾਂ ਇਸਦਾ ਫਾਇਦਾ ਸਾਰੇ ਦੇਸ਼ ਨੂੰ ਹੀ ਹੋਣਾ ਹੈ ਅਤੇ ਇਸ ਦੇਸ਼ ਦਾ ਅੰਨ ਸੰਕਟ ਦੂਰ ਹੋਣਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਤੁਸੀਂ ਉਥੇ ਲੋਕਾਂ ਨੂੰ ਬਿਜਲੀ ਦਿਉਗੇ ਤਾਂ ਉਸ ਨਾਲ ਉਨ੍ਹਾਂ ਦੇ ਟਿਊਬਵੈਲਜ਼ ਚਲਣਗੇ ਅਤੇ ਇਸ ਨਾਲ ਪੈਦਾਵਾਰ ਵਿਚ ਵਾਧਾ ਹੋਵੇਗਾ ਜਿਸ ਨਾਲ ਅਪੋਜ਼ੀਸ਼ਨ ਨੂੰ ਹੀ ਨ ਹੀ ਫਾਇਦਾ ਹੋਣਾ ਸਗੋਂ ਸਾਰੇ ਦੇਸ਼ ਨੂੰ ਇਸਦਾ ਫਾਇਦਾ ਹੋਣਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਛੇਤੀ ਹੀ ਜੋ ਲਾਈਨਾਂ ਅਧੂਰੀਆਂ ਖੜੀਆਂ ਹਨ ਉਨ੍ਹਾਂ ਨੂੰ ਪੂਰਾ ਕਰਕੇ ਉਥੇ ਬਿਜਲੀ ਦਿਤੀ ਜਾਵੇ।

ਸਪੀਕਰ ਸਾਹਿਬ, ਜਿਹੜੀਆਂ ਅਧੂਰੀਆਂ ਚੀਜ਼ਾਂ ਪਈਆਂ ਹੋਈਆਂ ਹਨ ਉਨ੍ਹਾਂ ਨੂੰ ਮੁਕੰਮਲ ਕੀਤਾ ਜਾਵੇ। ਮੈਂ ਸੜਕਾਂ ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਕਾਣੀ ਵੰਡ ਕੀਤੀ ਜਾਂਦੀ ਹੈ। ਮੋਗਾ ਸਬ-ਡਵੀਜ਼ਨ ਵਿਚ ਪਿਛਲੇ ਸਾਲ ਸੜਕ ਪੱਕੀ ਕਰਨ ਲਈ ਕੁਝ ਰੁਪਿਆ ਪਰੋਵਾਈਡ ਨਹੀਂ ਕੀਤਾ ਗਿਆ। ਸਪੀਕਰ ਸਾਹਿਬ ਆਪ ਨੂੰ ਪਤਾ ਹੀ ਹੈ ਕਿ ਬਰਨਾਲੇ ਤੋਂ ਬਾਜਾਖਾਨਾ ਤਕ ਸੜਕ ਪੱਕੀ ਨਹੀਂ ਕੀਤੀ ਗਈ ਇਹ ਸੜਕ ਬਹੁਤ ਇੰਪਾਰਟੈਂਟ ਹੈ, ਇਥੇ ਪੁਲੀਸ ਦਾ ਥਾਣਾ ਹੈ, ਬਲਾਕ ਸੈਂਟਰ ਹੈ। ਇਸੇ ਤਰ੍ਹਾਂ ਨਿਹਾਲਸਿੰਘਵਾਲਾ ਤੋਂ 7 ਮੀਲ ਦਾ ਟੁਕੜਾ ਹੈ ਉਸ ਨੂੰ ਪਕਾ ਕੀਤਾ ਜਾਵੇ। ਅਗਰ ਇਹ ਟੁਕੜਾ ਪੱਕਾ ਕਰ ਦਿਤਾ ਜਾਵੇ ਤਾਂ ਬਠਿੰਡਾ, ਫਿਰੋਜ਼ਪੁਰ ਅਤੇ ਚੰਡੀਗੜ੍ਹ ਨਾਲ ਇਨ੍ਹਾਂ ਸਾਰਿਆਂ ਸ਼ਹਿਰਾਂ ਦਾ ਸੜਕਾਂ ਨਾਲ ਲਿੰਕ ਮਿਲ ਸਕਦਾ ਹੈ। ਇਸ ਲਈ ਇਸ ਸੜਕ ਨੂੰ ਪੱਕਾ ਕੀਤਾ ਜਾਵੇ ਤਾਕਿ ਆਮ ਜਨਤਾ ਨੂੰ ਫਾਇਦਾ ਹੋਵੇ।

ਸਪੀਕਰ ਸਾਹਿਬ ਮੈਂ ਐਗਰੇਰੀਅਨ ਰੀਫਾਰਮ ਦੇ ਬਾਰੇ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਬਹੁਤ ਚੰਗੀ ਗਲ ਹੈ, ਰੀਫਾਰਮ ਹੋਣੀ ਚਾਹੀਦੀ ਹੈ। ਸਰਕਾਰ ਨੇ ਇਕ ਜ਼ਿਮੀਂਦਾਰ ਲਈ 30 ਸਟੈਂਡਰਡ ਏਕੜ ਜ਼ਮੀਨ ਮੁਕਰਰ ਕਰ ਦਿਤੀ ਹੈ। ਇਸ ਤਰ੍ਹਾਂ ਇਕ ਕਿਸਾਨ ਦੀ ਆਮਦਨੀ 3,500 ਰੁਪਏ ਤੋਂ ਜ਼ਿਆਦਾ ਹੋ ਸਕਦੀ ਹੈ । ਇਸ ਤਰ੍ਹਾਂ ਸਰਕਾਰ ਨੇ ਆਪਣੇ ਪੈਰਾਂ ਤੇ ਕੁਹਾੜਾ ਮਾਰਕੇ ਪੈਦਾਵਾਰ ਨੂੰ ਰੋਕ ਲਿਆ ਹੈ । ਲੇਕਿਨ ਸਰਕਾਰ ਤਾਂ ਕਹਿੰਦੀ ਹੈ ਅਸੀਂ ਭਲਾ ਕੀਤਾ ਹੈ। ਲੇਕਿਨ ਨਾਲ ਹੀ ਨਾਲ ਲੋਕਾਂ ਨਾਲ ਇਨਸਾਫ ਨਹੀਂ ਕੀਤਾ। ਛੋਟੇ ਕਿਸਾਨਾਂ ਕੋਲੋਂ ਤਾਂ ਜ਼ਮੀਨ ਸਰਪਲਸ ਡੀਕਲੇਅਰ ਕਰਵਾ ਲਈ ਪਰ ਵੱਡਿਆਂ ਬਾਰਸੂਖ ਆਦਮੀਆਂ ਕੋਲੋਂ ਅਜੇ ਤਕ ਵੀ ਜ਼ਮੀਨ ਸਰਪਲੱਸ ਡਿਕਲੇਅਰ ਨਹੀਂ ਕਰਵਾ ਸਕੇ । ਮੈਨੂੰ ਪਤਾ ਹੈ ਕਿ ਮੇਰੇ ਜ਼ਿਲ੍ਹੇ ਵਿਚ ਜ਼ਿਮੀਂਦਾਰਾਂ ਕੋਲੋਂ 40 ਸਟੈਂਡਰਡ ਏਕੜ ਜ਼ਮੀਨ ਹੈ। ਇਹ 3:4 ਫੈਮਲੀਜ਼ ਵਿਚ ਵੰਡ ਦਿਤੀ ਗਈ ਔਰ 98 ਏਕੜ ਜ਼ਮੀਨ ਅਜੇ ਤਕ ਸਰਪਲਸ ਕਰਾਰ ਦਿਤੀ ਗਈ ਹੈ। ਮੈਨੂੰ ਬਹੁਤ ਅਫਸੋਸ ਹੈ ਕਿ ਸਰਕਾਰ ਇਨ੍ਹਾਂ ਕੋਲੋਂ ਜ਼ਮੀਨ ਲੈ ਨਹੀਂ ਸਕੀ। ਤਹਿਸੀਲਦਾਰਾਂ ਅਤੇ ਰੈਵੀਨਿਊ ਦੇ ਕਰਮਚਾਰੀਆਂ ਨੇ 2,4 ਏਕੜ ਸਰਪਲੱਸ ਜ਼ਮੀਨ ਲੈ ਲਈ ਅਤੇ ਮੁਜ਼ਾਰਿਆਂ ਨੂੰ ਦੇ ਦਿਤੀ ਹੈ। ਲੇਕਿਨ ਦੂਜੇ ਪਾਸੇ ਸਰਕਾਰ ਨੇ ਜਾਣ ਬੁਝ ਕੇ ਇਸ ਵਲ ਧਿਆਨ ਨਹੀਂ ਦਿਤਾ । ਇਨ੍ਹਾਂ ਨੇ ਨਾਨ-ਐਗਰੀਕਲਚਰਿਸਟ ਨੂੰ 10,10 ਏਕੜ ਦੇ ਦਿਤੀ ਤਾਕਿ ਸਰਪਲਸ ਜ਼ਮੀਨ ਡੀਕਲੇਅਰ ਨਾ ਹੋਵੇ। ਸਰਕਾਰ ਨੇ ਇਸ ਦੇ ਬਾਰੇ ਆਪਣੀ ਮਜਾਰਟੀ ਦੇ ਰਾਹੀਂ ਬਿਲ ਵੀ ਪਾਸ ਕੀਤਾ ਲੇਕਿਨ ਉਸ ਨੂੰ ਇੰਪਲੀਮੈਂਟ ਨਹੀਂ ਕੀਤਾ, ਇਹ ਨਾਨ ਐਗਰੀਕਲਚਰਿਸਟ ਲੋਕ ਕਨਾਟ ਪਲੇਸ ਵਿਚ ਬੈਠੇ ਹੋਏ ਹਨ ਉਹ ਤਾਂ ਪਿੰਡ ਵਿਚ ਆਉਣਾ ਗੁਨਾਹ ਮਸਝਦੇ ਹਨ। ਪਰ ਇਨ੍ਹਾਂ ਨੇ ਆਪਣੀ ਜ਼ਮੀਨ ਇਸ ਤਰ੍ਹਾਂ ਸੋ ਕਰਕੇ ਬਚਾ ਲਈ ਹੈ। ਮੈਂ ਅਰਜ਼

[ਸਰਦਾਰ ਗੁਰਚਰਨ ਸਿੰਘ]

ਕਰ ਰਿਹਾ ਸੀ ਕਿ ਸਰਕਾਰ ਨੇ ਇਨ੍ਹ ਕਾਨੂੰਨਾਂ ਦੇ ਰਾਹੀਂ ਕੁਝ ਆਪਣੇ ਰਿਸ਼ਤੇਦਾਰ ਲੋਕ ਹੀ ਕਰੋੜ ਪਤੀ ਬਣਾਉਣੇ ਸਨ ਤਾਂ ਦੂਜੀ ਗਲ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਸੋਸ਼ਲਿਜ਼ਮ ਨਹੀਂ ਆ ਸਕੇਗਾ। ਇਹ ਆਦਮੀ ਕਾਂਗਰਸੀ ਹਨ। ਸਰਕਾਰ ਦੇ ਥੰਮ ਕਹਿਲਾਏ ਜਾਂਦੇ ਹਨ। ਖਦਰ ਦਾ ਕਪੜਾ ਪਹਿਣ ਕੇ ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾ ਰਹੇ ਹਨ।

**ਕਾਮਰੇਡ ਬਾਬੂ ਸਿੰਘ ਮਾਸਟਰ**: ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਮੈਂ ਮਾਨਯੋਗ ਮੈਂਬਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਉਹ ਕੌਣ ਹਨ ਜਿਹੜੇ ਲੋਕ ਖਦਰ ਪਹਿਨਦੇ ਹਨ ਅਤੇ ਲੋਕਾਂ ਦੀ ਅੱਖਾਂ ਵਿਚ ਧੂੜ ਪਾਉਂਦੇ ਹਨ।

**ਸਰਦਾਰ ਗੁਰਚਰਨ ਸਿੰਘ** : ਇਹ ਸਰਦਾਰ ਗੁਰਮੀਤ ਸਿੰਘ ਦੇ ਮਾਸੀ ਦੇ ਪੁਤਰ ਹਨ। ਇਨ੍ਹਾਂ ਦਾ ਨਾਂ ਸਰਦਾਰ ਹਰਚੰਦ ਸਿੰਘ ਹੈ । ਇਹ ਪਹਿਲਾਂ ਵਜ਼ੀਰ ਵੀ ਰਹੇ ਹਨ । (ਵਿਘਨ) (ਸਰਦਾਰ ਗੁਰਮੀਤ ਸਿੰਘ ਨੇ ਪਰਸਨਲ ਐਕਸਪਲੇਨੇਸ਼ਨ ਵਜੋਂ ਕੁਝ ਕਿਹਾ) ਹੁਣ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਬਾਅਦ ਇਹ ਵੀ ਇਨ੍ਹਾਂ ਨੂੰ ਰਿਸ਼ਤੇਦਾਰ ਨਹੀਂ ਸਮਝ ਰਹੇ । ਜਿਸ ਦੇ ਪਾਸ 2, 4 ਏਕੜ ਜ਼ਮੀਨ ਸਰਪਲਸ ਸੀ ਉਹ ਤਾਂ ਸਰਕਾਰ ਨੇ ਕਾਨੂੰਨ ਦੇ ਰਾਹੀਂ ਕਾਬੂ ਕਰ ਲਈ ਪਰ 1000 ਏਕੜ ਜ਼ਮੀਨ ਜਿਹੜੀ ਇਨ੍ਹਾਂ ਕੋਲ ਛੇਵੀਂ ਪਾਤਸ਼ਾਹੀ ਤੋਂ ਆ ਰਹੀ ਹੈ ਉਹ ਵੀ ਕੌਮ ਦੀ ਜ਼ਮੀਨ ਹੈ। ਇਨ੍ਹਾਂ ਕੋਲ ਸਰਪਲਸ ਜ਼ਮੀਨ ਲੈ ਲੈਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਮੈਂ ਕੋਆਪ੍ਰੇਟਿਵ ਡਿਪਾਰਟਮੈਂਟ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਦੇਸ਼ ਦੀ ਇਕ ਪਾਸੇ ਆਬਾਦੀ ਵਧਦੀ ਜਾ ਰਹੀ ਹੈ, ਦੂਜੇ ਪਾਸੇ ਜ਼ਮੀਨਾਂ ਉਤੇ ਹੋਲਡਿੰਗ ਕੀਤੀ ਜਾਂਦੀ ਹੈ ਤਾਕਿ ਪੈਦਾਵਾਰ ਨਾ ਵਧੇ । ਸਰਕਾਰ ਨੇ ਕੋਆਪ੍ਰੇਟਿਵ ਸੋਸਾਇਟੀਜ਼ ਬਣਾ ਦਿੱਤੀਆਂ ਤਾਕਿ ਹੋਰ ਲੁਟ ਪਾਈ ਜਾ ਸਕੇ । ਸਰਕਾਰ ਨੇ ਲੋਕਾਂ ਨੂੰ ਸੋਸਾਇਟੀਜ਼ ਬਣਾਉਣ ਲਈ ਪ੍ਰੋਉਤਸਾਹਨ ਦਿੱਤਾ। ਸੋਸਾਇਟੀਜ਼ ਵੀ ਕਿਵੇਂ ਬਣੀਆਂ ? ਇਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਵੱਡੇ ਵੱਡੇ ਆਦਮੀਆਂ ਨੇ ਆਪਣੇ ਘਰ ਦੇ 9 ਆਦਮੀ ਅਤੇ ਆਪਣੇ 2 ਨੌਕਰ ਇਕੱਠੇ ਕਰਕੇ ਸੋਸਾਈਟੀਜ਼ ਬਣਾ ਲਈਆਂ। ਸਰਕਾਰ ਕੋਲੋਂ ਰੁਪਿਆ ਕਿਸੇ ਨਾ ਕਿਸੇ ਢੰਗ ਨਾਲ ਲੈ ਕੇ ਲੁਟ ਮਚਾ ਦਿੱਤੀ, ਇਕ ਪਾਸੇ ਸਰਕਾਰ ਨੇ ਕਿਸਾਨਾਂ ਨੂੰ ਇਨ੍ਹਾਂ ਦੇ ਰਾਹੀਂ ਇਨਸੈਂਟਿਵ ਦੇਣ ਦਾ ਐਲਾਨ ਕਰ ਦਿੱਤਾ । ਗ਼ਰੀਬ ਕਿਸਾਨਾਂ ਨੂੰ ਤਾਂ ਕੋਈ ਲਾਭ ਨਹੀਂ ਹੋਇਆ ਲੇਕਿਨ ਇਸ ਦਾ ਫਾਇਦਾ ਅਮੀਰ ਆਦਮੀਆਂ ਨੇ ਉਠਾਇਆ ਹੈ । ਅਤੇ ਕਈ ਜਗ੍ਹਾ ਫਰਾਡ ਕੀਤੇ ਗਏ । ਲਖਾਂ ਰੁਪਏ ਗ਼ਬਨ ਕੀਤੇ ਪਰ ਇਨ੍ਹਾਂ ਦਾ ਕੁਝ ਨਹੀਂ ਬਣਿਆ । ਮੇਰੀ ਤਹਿਸੀਲ ਵਿਚ ਇਕ ਫੈਕਟਰੀ ਕੋਆਪ੍ਰੇਟਿਵ ਸੋਸਾਇਟੀਜ਼ ਦੇ ਰਾਹੀਂ ਲਗਾਈ ਗਈ। ਉਸ ਵਿਚ ਸਰਕਾਰ ਦਾ ਕਾਫੀ ਰੁਪਿਆ ਵੱਡੇ ਆਦਮੀ ਹੀ ਖਾ ਗਏ ਅਤੇ ਪੈਸੇ ਨੂੰ ਡਕਾਰ ਮਾਰ ਗਏ । ਇਥੇ $1\frac{1}{2}$ ਲਖ ਰੁਪਏ ਦੀ ਮਸ਼ੀਨਰੀ ਸੈਟ ਅਪ ਕਰਨ ਲਈ ਖਰਚ ਕੀਤਾ ਗਿਆ ਪਰ ਇਸ ਫੈਕਟਰੀ ਵਿਚ ਇਹ ਮਸ਼ੀਨਰੀ ਇਕ ਦਿਨ ਵੀ ਜਾਂ ਇਕ ਮੰਟ ਵੀ ਯੂਜ਼ ਨਹੀਂ ਕੀਤੀ ਗਈ ਅਤੇ ਕਾਫੀ ਰੁਪਿਆ ਸੋਸਾਈਟੀਜ਼ ਵਾਲੇ ਹੀ ਖਾ ਗਏ । ਇਥੇ 16 ਕੁਆਟਰਜ਼ ਤਿਆਰ ਕੀਤੇ ਗਏ ਲੇਕਿਨ 1954 ਤੋਂ 1958 ਤਕ ਜਿਹੜਾ ਕਿਰਾਇਆ ਇਨ੍ਹਾਂ ਕੁਆਟਰਾਂ ਦਾ ਆਇਆ ਉਸ ਦਾ ਕਿਤੇ ਭੀ ਹਿਸਾਬ ਨਹੀਂ ਆਇਆ । ਹਜ਼ਾਰਾਂ ਰੁਪਏ ਹੀ ਖਾ ਗਏ । ਇਸ ਦੇ ਬਾਰੇ ਆਡਿਟ ਰਿਪਰਟ ਵਿਚ ਜ਼ਿਕਰ ਹੈ ਕਿ ਇਸ ਬਾਰੇ ਕੇਸ ਰਜਿਸਟਰ ਹੋਣਾ ਚਾਹੀਦਾ ਹੈ, ਪ੍ਰਸੀਕਿਊਸ਼ਨ ਹੋਣੀ ਚਾਹੀਦੀ ਹੈ। ਇੰਨਾ ਵੱਡਾ ਫਰਾਡ ਹੋਇਆ ਪਰ ਇਨ੍ਹਾਂ ਦਾ ਕੁਝ ਨਹੀਂ ਵਿਗੜਿਆ ।

**ਕੁਝ ਅਵਾਜ਼ਾਂ :** ਇਹ ਕੌਣ ਹੈ। ਇਹ ਸਰਦਾਰ ਬਸੰਤ ਸਿੰਘ ਹਨ। ਇਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਾਂਢੂ ਹਨ।ਇਨ੍ਹਾਂ ਨੇ ਬੈਂਕ ਵਿਚ ਵੀ 58,000.00 ਦਾ ਗ਼ਬਨ ਕੀਤਾ, ਇਸ ਦੇ ਬਾਰੇ ਵੀ ਆਡਿਟ ਰੀਪੋਰਟ ਵਿਚ ਜ਼ਿਕਰ ਹੈ ਕਿ ਪੈਸਾ ਰੀਕਵਰ ਹੋਣਾ ਚਾਹੀਦਾ ਹੈ। ਇਨ੍ਹਾਂ ਨੂੰ ਪ੍ਰੌਸੀਕਿਊਟ ਕੀਤਾ ਜਾਵੇ ਲੇਕਿਨ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਇਨ੍ਹਾਂ ਨੇ ਇਕ ਮਾਰਕਿਟਿੰਗ ਸੋਸਾਈਟੀ ਬਣਾਈ ਤਾਕਿ ਡੀਜ਼ਲ ਆਇਲ ਦਾ ਕੰਮ ਕੀਤਾ ਜਾਵੇ ਕਿਉਂਕਿ ਮੇਰੇ ਇਲਾਕੇ ਵਿਚ ਟਰੈਕਟਰਜ਼ ਅਤੇ ਟਿਊਬਵੈਲਜ਼ ਬਹੁਤ ਹਨ। ਉਨ੍ਹਾਂ ਨੂੰ ਤੇਲ ਦੀ ਬਹੁਤ ਲੋੜ ਹੈ। ਇਨ੍ਹਾਂ ਨੇ 24-25 ਰੁਪਏ ਦਾ ਖਾਲੀ ਟੀਨ 40 ਰੁਪਏ ਨੂੰ ਵੇਚਿਆ ਹੈ। ਇਨ੍ਹਾਂ ਨੇ ਹਰ ਇਕ ਡਰਮ ਵਿਚ 20 ਰੁਪਏ ਮੁਨਾਫਾ ਉਠਾਇਆ ਹੈ। ਇਸ ਬਾਰੇ ਵੀ ਆਡਿਟ ਰੀਪੋਰਟ ਵਿਚ ਜ਼ਿਕਰ ਹੈ ਲੇਕਿਨ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਅਗਰ ਇਸ ਸਰਕਾਰ ਨੇ ਵੀ ਕੁਰਪਸ਼ਨ ਨੂੰ ਦੂਰ ਕਰਨ ਲਈ ਕੋਈ ਧਿਆਨ ਨਹੀਂ ਦਿੱਤਾ ਤਾਂ ਇਨ੍ਹਾਂ ਦਾ ਵੀ ਵਾਜਾ ਵਜ ਜਾਵੇਗਾ ਜਿਸ ਤਰ੍ਹਾਂ ਕੇ ਆਂਢ ਗੁਆਂਢ ਵਿਚ ਹੋਇਆ ਹੈ।

**ਸਰਦਾਰ ਲਛਮਣ ਸਿੰਘ ਗਿੱਲ :** ਆਨ ਏ ਪੁਆਇੰਟ ਆਫ ਇਨਫਾਰਮੇਸ਼ਨ। ਕੀ ਮਾਨਯੋਗ ਮੈਂਬਰ ਹਾਊਸ ਦੀ ਜਾਨਕਾਰੀ ਲਈ ਦਸ ਸਕਣਗੇ ਕਿ ਜਿਸ ਕੋਆਪ੍ਰੇਟਿਵ ਬੈਂਕ ਦਾ ਹਵਾਲਾ ਦਿੱਤਾ ਹੈ ਉਸ ਦਾ ਮੈਨੇਜਰ ਕੌਣ ਸੀ ?

**ਸਰਦਾਰ ਗੁਰਚਰਨ ਸਿੰਘ :** ਪਿਉ ਪੁਤਰ ਬਰਾਤੀ, ਮਾਵਾਂ ਧੀਆਂ ਮੇਲਣਾ।

ਸਰਦਾਰ ਬਸੰਤ ਸਿੰਘ ਦਾ ਪੁਤਰ ਹੀ ਉਸ ਬੈਂਕ ਦਾ ਮੈਨੇਜਰ ਹੈ।

ਅਗਲੀ ਗਲ, ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਪਿੰਡਾਂ ਦੇ ਲੋਕ ਵੀ ਚਾਹੁੰਦੇ ਹਨ ਕਿ.........

**श्री अमर सिंह :** On a point of order, Sir, मेरी अर्ज यह है कि बोलने के लिये टाईम लिमिट पहले से ही मुकरर कर लेनी चाहिये क्योंकि जब आखिर में टाईम पर लिमिट लगाई जाती है तो ठीक नहीं होता। अब तो मैम्बरों को कितना टाईम दिया जा रहा है।

**Mr. Speaker :** It is all right. Please sit down.

**ਸਰਦਾਰ ਗੁਰਚਰਨ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿੰਡਾਂ ਦੇ ਲੋਕ ਵੀ ਚਾਹੁੰਦੇ ਹਨ ਕਿ ਪਿੰਡਾਂ ਵਿਚ ਵੀ ਸਕੂਲ ਘਟ ਜਾਣ ਅਤੇ ਉਨ੍ਹਾਂ ਦੇ ਬੱਚੇ ਵੀ ਪੜ੍ਹ ਲਿਖ ਜਾਣ ਅਨਪੜ੍ਹ ਨਾ ਰਹਿਣ। ਜਦੋਂ ਮੁਰੱਬਾਬੰਦੀ ਹੋਈ ਤਾਂ ਇਸ ਗੱਲ ਨੂੰ ਮੁਖ ਰਖ ਕੇ ਜ਼ਿਲ੍ਹਾ ਫ਼ੀਰੋਜ਼ਪੁਰ ਦਿਆਂ ਲੋਕਾਂ ਨੇ 50—50 ਅਤੇ 100—100 ਏਕੜ ਜ਼ਮੀਨ ਕਢ ਕੇ ਦਿੱਤੀ ਤਾਂ ਜੋ ਸਕੂਲ ਬਣਾਏ ਜਾਣ। ਜ਼ਿਲ੍ਹਾ ਫਿਰੋਜ਼ਪੁਰ ਵਿਚ ਜ਼ਮੀਨਾਂ ਵੀ ਖੁਲ੍ਹੀਆਂ ਸਨ ਅਤੇ ਵੈਸੇ ਵੀ ਬੜੀਆਂ ਜ਼ਰਖੇਜ਼ ਸਨ। ਚਾਰ, ਚਾਰ ਅਤੇ ਪੰਜ ਪੰਜ ਹਜ਼ਾਰ ਰੁਪਿਆ ਇਕ ਇਕ ਏਕੜ ਦਾ ਮਿਲਦਾ ਹੈ। ਜ਼ਮੀਨਾਂ ਉਨ੍ਹਾਂ ਨੇ ਸਕੂਲਾਂ ਦੇ ਨਾਂ ਇੰਤਕਾਲ ਕਰ ਦਿੱਤੀਆਂ। ਉਨ੍ਹਾਂ ਜ਼ਮੀਨਾਂ ਦੀ ਸਾਲਾਨਾ ਆਮਦਨ 40, 40 ਅਤੇ 50, 50 ਹਜ਼ਾਰ ਰੁਪਿਆ ਹੈ। ਲੋਕਾਂ ਨੇ ਬਿਲਡਿੰਗਾਂ ਵੀ ਦਿੱਤੀਆਂ ਹਨ ਪਰ ਸਰਕਾਰ ਟੇਕ ਓਵਰ ਨਹੀਂ ਕਰ ਰਹੀ। ਮਾਨੋਂ ਕੇ ਪਿੰਡ ਵਿਚ ਉਨ੍ਹਾਂ ਨੇ ਸੌ ਵਿਘਾ ਜ਼ਮੀਨ ਕਢ ਕੇ ਦਿੱਤੀ, ਉਸ ਜ਼ਮੀਨ ਦਾ ਸਾਲਾਨਾ ਠੇਕਾ ਹੀ 25—30 ਹਜ਼ਾਰ ਰੁਪਿਆ ਹੈ। ਬਿਲਡਿੰਗ ਬੜੀ ਸ਼ਾਨਦਾਰ ਹੈ, ਹੋਰ ਕਿਸੇ ਹਾਈ ਸਕੂਲ ਦੀ ਬਿਲਡਿੰਗ ਐਨੀ ਚੰਗੀ ਨਹੀਂ ਹੈ। ਲੋਕਾਂ ਨੇ ਬਹੁਤ ਜ਼ੋਰ ਲਗਾਇਆ ਹੈ ਕਿ ਜ਼ਮੀਨ ਵੀ ਲੈ ਲੌ, ਆਮਦਨ ਵੀ ਲੈ ਲੌ ਅਤੇ ਸਕੂਲ ਅਪਗ੍ਰੇਡ ਕਰ ਦਿਉ ਪਰ ਸਰਕਾਰ ਨੇ ਅਜੇ ਤਕ ਉਸ ਸਕੂਲ ਨੂੰ ਅਪਗ੍ਰੇਡ ਨਹੀਂ ਕੀਤਾ, ਉਹ ਪ੍ਰਾਇਮਰੀ

[ਸਰਦਾਰ ਗੁਰਚਰਨ ਸਿੰਘ]

ਹੀ ਚਲਿਆ ਆ ਰਿਹਾ ਹੈ । ਸ਼ਹਿਰਾਂ ਵਿਚ ਸਰਕਾਰ ਹਰ ਗਲੀ ਹਰ ਕੂਚੇ ਵਿਚ ਆਪ ਬਿਲਡਿਗਜ਼ ਬਣਾਉਂਦੀ ਹੈ, ਲੋਕ ਧੇਲਾ ਕੰਟ੍ਰੀਬਿਊਟ ਨਹੀਂ ਕਰਦੇ । ਪਿੰਡਾਂ ਦਿਆਂ ਲੋਕਾਂ ਦੀ ਜ਼ਮੀਨ ਦੇ ਉਪਰ ਸੀਲਿੰਗ ਲਗਾਈ ਹੋਈ ਹੈ । ਸਾਡੀ ਆਮਦਨੀ ਵੀ 3,500 ਰੁਪਏ ਸਾਲਾਨਾ ਤੋਂ ਜ਼ਿਆਦਾ ਨਹੀਂ ਹੋਣ ਦਿੰਦੇ ਫਿਰ ਵੀ ਲੋਕੀਂ ਲਖਾਂ ਰੁਪਏ ਇਕਠੇ ਕਰ ਕੇ ਦਿੰਦੇ ਹਨ । ਜ਼ਮੀਨਾਂ ਦਿੰਦੇ ਹਨ, ਬਿਲਡਿੰਗਾਂ ਦਿੰਦੇ ਹਨ ਫਿਰ ਵੀ ਸਰਕਾਰ ਸਕੂਲ ਟੇਕ ਓਵਰ ਨਹੀਂ ਕਰਦੀ ਪਰ ਕਹਿੰਦੇ ਹਨ ਕਿ 80 ਫੀਸਦੀ ਪਿੰਡਾਂ ਦੀ ਆਬਾਦੀ ਜਿਹੜੀ ਹੈ ਇਹ ਦੇਸ਼ ਦੀ ਬੈਕ ਬੋਨ ਹੈ । ਪਤਾ ਨਹੀਂ ਇਨ੍ਹਾਂ ਨੇ ਇਸ ਬੈਕ ਬੋਨ ਨੂੰ ਕਿਥੇ ਵਰਤਨਾ ਹੈ । ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਕਿ ਤੁਸਾਂ ਮੈਨੂੰ ਬੋਲਣ ਵਾਸਤੇ ਸਮਾਂ ਦਿੱਤਾ ਹੈ ਅਤੇ ਤੁਹਾਡੀ ਆਗਿਆ ਮੰਨਦਾ ਹੋਇਆ ਆਪਣਾ ਥਾਂ ਲੈਂਦਾ ਹਾਂ।

**श्री राम सरन चन्द मितल** (नारनौल) : माननीय स्पीकर साहब, मैं आप का बहुत शुक्रगुजार हूं कि आप ने मुझे बजट की डिस्कशन में हिस्सा लेने का मौका दिया है। इस में कोई शक नहीं है कि बजट में बहुत सी अच्छी बातें हैं। इस में कोई फ्रेश टैक्स नहीं लगाया गया, गवर्नमेंट एम्पलाईज को रीलीफ दिया गया है और फूड क्राईसिज को दूर करने के लिये और प्राईसिज को कंट्रोल करने के लिये काफी स्टैप्स गवर्नमेंट ने उठाएं हैं। इस में कोई शक नहीं है कि इस में काफी बातें हैं जो कि सराहनीय हैं। हमारे आपोजीशन के दोस्तों ने इस बात का भी एतराज किया है कि साहिब, यह तो डैफिसिट बजट है इस डैफिसिट को कवर करने के लिये इस वक्त तो नहीं लेकिन कभी न कभी टैक्स जरुर लगाया जाएगा। यह तो वही बात है कि कबल अज़ मर्ग वावेला। पहले से ही वावेला शुरू कर दिया कि जैसे टैक्स लगा ही दिया गया हो। जब टैक्स लगेगा तो एतराज किया जाए तो बात और है लेकिन टैक्स लगने से पहले ही उन का एतराज समझ नहीं आता। अगर डैफिसिट है तो कोई न कोई रीसोर्स टैप किया जाएगा इस को कवर करने के लिये। लेकिन जब तक टैक्स नहीं है तब तक यह शोर गौर करना गैर मुनासिब बात है। (शोर) स्पीकर साहिब, इस में भी कोई शक नहीं है कि गवर्नमेंट ने एग्जैक्टिव और ज्यूडशरी को सैपेरेट किया है। यह भी काबिले तारीफ बात है। लेकिन यह बात भी सही है जैसे कि चौधरी देवी लाल जी ने बतलाया है कि यह डीसीजन तो पहले भी गवर्नमेंट ने कर दिया था। हो सकता है कि लेट किया हो और काफी सुनने सुनाने के बाद किया हो। लेकिन वह फैसला पहले ही हो चुका था।

दो एक बातों की तरफ मैं सरकार का ध्यान और दिलाना चाहता हूं। पिछले साल कामरेड राम किशन जी ने एक्साईज और टैक्स्टशन पर बोलते हुए यह सुजैस्ट किया था कि टैक्सैशन की असैसमेंट की अपील के केसिज है उन को इंडीपैन्डैंट ट्रिब्यूनल के पास जाना चाहिये। यह अच्छी सुजैशन टैकसेशन का जो कांम है वह एक तो ऐज़ सैक्रेटरी टू दी गवर्नमेंट और दूसरे ऐज़ फाइनैन्शल कमिश्नर बतौर अपील या रिविजन के आता है जिस का मोर आर लैस जूडीशल स्पिरिट में फैसला होता है। सैक्रेटरी जो कि इन्चार्ज होता है वह गवर्नमेंट के रैवेन्यू की तरफ देखता है कि ज्यादा से ज्यादा रैवेन्यू सरकार के खजाने में आए और ऐडमिनिस्ट्रेशन अच्छी हो। सर्विस परसानल की ट्रांसफर,

पोस्टिंगज़ और एम्पलयामैंटस भी उस के पास थी। चुनांचि उस वक्त यह दोनों फंकशन्ज़ एक ही अफसर के पास थे। लेकिन कामरेड साहिब ने इस पर एतराज किया था। शायद यह बात हाउस को पूरी याद न हो, पिछले साल हम ने दोनों फंकशन को सैपेरेट कर दिया था। पहले ऐक्साईज और टैक्सेशन का सैक्रेटरी और फाइनैन्शल कमिश्नर एक ही था.....श्री. बी. एस. ग्रेवाल। बाद में कामरेड साहिब की एज. ऐम. एल. ए. जो सुजैशन उन्होंने दी थी उसे मान कर हमने फैसला किया और सैक्रेटरी के जो फंकशन्ज़ थे उन्हें फाईनेंस सैक्रेटरी के सपुर्द कर दिया था और जो फाईनैंशल कमिश्नर का काम था उस पर गालबन श्री सरुप कृष्ण या किसी और को लगा दिया गया था। जो सुजैशन कामरेड साहिब ने हाउस में दी थी माकूल होने की वजह से उसको इम्पलीमैंट करने के लिए पहला कदम यह उठाया गया था। दोनों को सैपेरेट करने के लिए इस पर अमल भी किया गया। लेकिन अफसोस की बात यह है कि जैसे कि किसी के खिलाफ जब कोई प्रैजूडिस पैदा हो जाता है तो उस के अच्छे कामों को भी नजर अंदाज कर दिया जाता है, ठीक वैसे ही नतीजा यह हुआ कि वह स्कीम खत्म कर दी गई। और फिर सैक्रेटरी और फाईनैंशल कमिश्नर का फंकशन एक ही जगह पर कनसेनट्रेट कर दिया गया। मैं समझता हूं कि यह रेट्रोग्रेड स्टेप है। इस समय यहां पर फाईनैंशल मिनिस्टर साहिब मौजूद हैं वह इस पर गौर करेंगे कि जो सुजैशन कामरेड साहिब ने हाउस में बतौर एक मेम्बर के रखा था उस पर अमल किया गया लेकिन मौजूदा मिनिस्ट्री ने वह फिर वैसे ही ओल्ड प्रैक्टिस को रिस्टोर कर दिया गया। इस को ठीक करना चाहिये।

इस में कोई शक नहीं है कि पंजाब हिन्दुस्तान की एक प्रास्पर स्टेट है और कई बातों में यह स्टेट दूसरे सूबों से आगे भी है। बदकिस्मती से हर साल यहां पर फलड्ज़ आते हैं और वाटरलागिंग बढ़ रहा है। इस से फसलों का बहुत नुक्सान हो रहा है। इस मिनिस्ट्री के बारे में मैं कुछ नहीं कहता, यह एक बड़ा लम्बा चौड़ा किस्सा है जो कि बड़ी देर से चला आ रहा है लेकिन इस का कोई परमानैन्ट हल नहीं निकल रहा। एक तरफ तो फलड्ज़ और वाटरलागिंग और दूसरी तरफ फैमिन, और मुझे इस बात का बहुत दुख और अफसोस है कि हमारे हरयाणे में यह चीजें ज्यादा होने लगी हैं। फ्लड्ज़ भी आप देखें, रोहतक, करनाल, गुड़गावां, हिसार जिलों में काफी आते हैं और फैमिन होता है, महेन्द्रगढ़ ज़िले में जहां से मैं आया हूं। दर असल अगर देखा जाए तो फैमिन का यह हाल है कि हर साल महेन्द्रगढ़ डिस्ट्रिक्ट के अन्दर कहीं न कहीं, किसी न किसी शकल में फैमिन कंडीशन्ज़ ज़रूर मौजूद रही हैं। कभी कम रहती है और कभी ज्यादा सवियर हो जाती है। पिछले साल ज्यादा सवियर थी और गवर्नमैन्ट ने काफी रुपया खर्च किया, फैमिन रिलीफ प्रोवाइड किया, सड़कें बनवाई जिन से लोगों को कुछ ऐम्पलायेमैन्ट वगैरा मिली। लेकिन मैं यह निवेदन करना चाहता हूं कि इस तरह का पैच वर्क

[श्री राम सरन चन्द मित्तल]

कोई ठीक शोभा नहीं देता। फलड्ज़ और फैमिन को मीट करने के लिये कोई परमानट सोल्यूशन होना चाहिये। हर साल इतना नुक्सान होता है कि हकूमत की सारी ऐडमिनिस्ट्रेशन का नाम अपसैट हो जाता है। गवर्नमैन्ट के जितने मिनिस्टर साहिबान हैं उन की तवज्जोह अलग हो जाती है, अफसरान की तवज्जोह अलग हो जाती है और उस वक्त एकदम यह सूझता है कि वहां पर यह प्रोवाइड किया जाये, यह प्रोवाइड किया जाये लेकिन जब फलड या फैमिन की हालत कुछ नर्म पड़ जाती है या टैम्परेरी तौर पर खत्म हो जाती है तो उसके बाद फिर शान्ति हो जाती है और अगले साल का इन्तजार होता है कि देखें इस बार इन्द्र भगवान मेहरबानी कर दे, फ्लड्ज़ न आयें और झगड़ा खत्म हो जाये। लेकिन यह तो सारा टैम्परेरी सा सिलसिला होता है जो वक्त पर किया जाता है। इस से ज्यादा कोई अच्छा, कोई परमानैन्ट साल्यूशन होना चाहिये। महेन्द्रगढ़ जिला की बाबत मैं अर्ज़ करूं कि जहां तक कैनाल इरीगेशन ली जा सकती है वहां पर आप कैनाल इरीगेशन दें, जहां पर वैल्ज़ से इरीगेशन हो सकती है वहां पर वैल्ज़ के लिये लोगों को कर्ज़े दें जिस से लोग वहां पर कुऐं बनवा सकें। इस के लिये वहां पर सब से ज्यादा ज़रूरत यह है कि वहां पर माइनर इरीगेशन के लिये रूरल इलैक्ट्रिफिकेशन को इंटैन्सिवली किया जाये ताकि लोगों को सहायता मिले। लेकिन स्पीकर साहिब, इन सारी चीज़ों की तफसील में मैं फिर आऊंगा। इस वक्त एक और ज़रूरी बात का ज़िक्र मैं यहां पर करना चाहता हूं।

जहां तक सिम्पथी का ताल्लुक है, गवर्नमैन्ट की तरफ से हर जगह पर इस का इज़हार किया जाता है। कहीं लेक्चर हो, भाषण हो, स्पीच हो, कोई भी मौका हो हरियाणा और महेन्द्रगढ़ जिले के साथ बहुत सिम्पथी जाहिर की जाती है लेकिन जहां तक क्रियात्मक कार्य करने का सवाल है, यह अलग बात है कि वह होता है या नहीं होता। लेकिन इस मौके पर मैं सिर्फ इतना ही अर्ज़ करना चाहता हूं कि जहां तक फलड्ज़, फैमिन और वाटरलागिंग का सवाल है, इन के लिये गवर्नमैन्ट को साइंटीफिकली, एक प्लैंड मैनर के अन्दर परमानैन्ट साल्यूशन निकालकर यह दिक्कतें हमेशा के लिये दूर करनी चाहिएं।

स्पीकर साहिब, मेरे एक मित्र अमरीका गये थे। जब वह वहां से आये तो उस से पूछा कि क्या वजह है कि अगर हिन्दुस्तान को अनाज की ज़रूरत पड़े तो वह अमरीका से ले, पाकिस्तान को अनाज की ज़रूरत पड़े तो वह अमरीका से ले और एक दफा तो मौका आया कि रूस को अनाज की ज़रूरत पड़ी तो उसने अमरीका से मंगवाई। क्या अमरीका के अन्दर फलड्ज़ नहीं आते, क्या वहां पर वाटरलागिंग नहीं होता, क्या फैमिन नहीं होता, क्या वहां पर ज्यादा रेनफाल नहीं होता? उन्होंने बड़ा लम्बा-चौड़ा किस्सा सुनाया। उस पर समय बहुत लगेगा मगर, स्पीकर साहिब, बात यह है कि दुनिया में बहुत से मुल्क हैं जहां इतना अनाज होता है कि साल भर में खत्म नहीं होता। जब वहां पर अनाज खत्म नहीं होता है तो वह उस को बेकार समझकर नष्ट कर देते हैं लेकिन कितने अफसोस की बात है कि हमारे यहां हर साल इस कदर दिक्कत होती है कि हमें बाहर से मंगवाना पड़ता है। इसलिये ज़रूरी है कि इन हालात में हमारे पास हमेशा के लिये कोई परमानैन्ट हल होना चाहिये।

इस के इलावा हमारे वित्त मन्त्री महोदय ने अपनी स्पीच में एक बात कही है। अंग्रेज़ी की स्पीच में वह सफा 21 पर है, हिन्दी के भाषण में सफा 26 पर और पंजाबी में सफा 27 पर। हमारे यहां एक पिग आयरन प्लांट का किस्सा चल रहा है और फाइनैंस मनिस्टर साहिब ने फरमाया है :

"......The plant will be set up at village Satrod in Hissar District and is expected to go into actual production in 1967."

पता नहीं कि किन हालात में यह एनाऊंसमैन्ट की गई है। इससे किसी तरहसे इन्टर डिस्ट्रिक्ट का कोई सवाल पैदा नहीं होता। लेकिन, स्पीकर साहिब, इस के पीछे एक कहानी है वह मैं अर्ज़ करना चाहता हूं। यह जो पिग आयरन प्लांट है, इस के लिये जो माइन्ज़ है वह इस ज़िला में है जहां मेरी कांस्टीचूऐंसी है। वहां तमाम माइन्ज़ में पिग आयरन का बहुत बड़ा स्टोर है। मगर हमेशा से यह कान्स्टीचूऐंसी मोस्ट निग्लैक्टिड रही है। रूरल इलैक्ट्रिफिकेशन के लिहाज से यह बैकवर्ड है, लेकिन वह इस प्लांट को, जहां तक रा मैटीरियल का सम्बन्ध है, पूरी तरह से फीड करेगी। यहां का आयरन और जापान और चैकोस्लोवेकिया जाता था। मैंने पहिले भी कोशिश की थी कि यहां पर आयरन या स्टील प्लांट लग जाए ताकि लोगों को रोज़गार मिले और उन का गुजारा हो सके। स्पीकर साहिब, जब मैं चितरंजन लोकोमोटिव वर्कस और दूसरे बड़े बड़े प्लांट्स देखने गया तो मैंने देखा कि जो इलाके पहिले जंगलात थे वह प्रोजैक्ट्स की वजह से अब खूब आबाद हो गए हैं, लोगों को वहां पर कारोबार मिल गया, काफी बातें वहां पर हो गई। तो, स्पीकर साहिब, सन् 1962-63 में, जब मैं मिनिस्टर था, हमारी कांग्रेस पार्टी के एम. एल. एज़. ने अपने अपने एरियाज़ की रिक्वायरमैंट्स लिख कर भेजीं।

*(Interruption by Shrimati Chandrawati)*

**Mr. Speaker :** I would request the hon. Member, Shri Ram Saran Chand Mittal, not to be led away by the interruptions.

**श्री राम सरन चन्द मित्तल :** इन को इस बात का गुस्सा हुआ है कि उस वक्त क्यों नहीं हो सका जब मैं खुद मिनिस्टर था। तो यह बात नहीं। उस वक्त मैंने भी यह रिक्वायरमैन्ट लिख कर भेजी। मैंने लिखा था :

"Iron and steel industry be set up to use local iron ores."

यह मैंने ज़िला महेंद्रगढ़ की बाबत ही लिखा था। इस का जवाब हमारी स्टेट गवर्नमैन्ट की तरफ से कांग्रेस लैजिस्लेचर पार्टी के द्वारा हर एक मैम्बर को गया। स्पीकर साहिब, आप उन दिनों हमारी लैजिस्लेचर पार्टी के सैक्रेटरी थे। यह लेटर आप के दस्तखतों से सब को सरकूलेट हुआ और उस में इस आयरन प्लांट के मुताल्लिक यह लिखकर आया कि :

"The state Government proposes to set up a pig iron plant in Mohindergarh District in public Sector on the basis of raw material available there. The Government of India has already been approached to grant an industrial licence for the same. Detailed investigation of iron ore deposits of the District has been taken up. The progress will depend on the result of those investigations."

तो इसमें गवर्नमैन्ट की तरफ से साफ तौर पर यह कमिटमैन्ट की गई थी कि स्टेट गवर्नमैन्ट महेंद्रगढ़ ज़िला में यह पिग आयरन प्लांट लगाना चाहती है। यह चिट्ठी 2 सितम्बर,

[श्री राम सरन चन्द मित्तल]

1963 की है। अब आप समझ सकते हैं कि उस वक्त साफ तौर पर यह एलान किया गया था कि ज़िला महेंद्रगढ़ में चूंकि आयरन माइन्ज़ हैं इसलिये वहां पर यह प्लांट लगाया जायेगा। लेकिन उसके बाद ज़मीन खरीदी जाने लगी हिसार ज़िला में। उन दिनों हमारे भूतपूर्व मुख्य मन्त्री स्वर्गीय सरदार प्रताप सिंह कैरों नारनौल तशरीफ ले गए थे। उन से वहां पर इस बात का चर्चा किया गया। तब पता लगा कि उन को लोगों ने कितना गलतफहमी में डाल रखा था। उन्होंने फरमाया कि लोगों ने उन्हें यह बताया था कि नारनौल क्योंकि मीटरगेज़ पर है और हिसार ब्राडगेज और मीटर गेज पर है, इसलिये जहां से कोयला आयेगा ... बंगाल और बिहार कोल माइन्ज़ से .... उस के फ्रेट पर यहां पर लगाने से बहुत ज्यादा असर होगा क्योंकि नारनौल लाने के लिये ब्राडगेज से मीटर गेज पर ट्रांसशिपमैन्ट के ज्यादा चार्जिज़ लगेंगे। उन्होंने साफ तौर पर कहा कि इस के सिवाय और कोई भी रुकावट नहीं क्योंकि रेलवे वाले इस फ्रेट को नहीं छोड़ेंगे। जहां तक पानी का ताल्लुक है, इसकी वहां पर कोई दिक्कत नहीं होगी, इसकी मैं खुद ज़िम्मेदारी लेता हूं। उन दिनों हमारे रेलवे के मिनिस्टर सरदार स्वर्ण सिंह थे। मैं उन से शिमला में मिला। मैंने उन से बात की। मुझे भी रेलवे लाइफ का थोड़ा बहुत ऐक्सपीरिएंस था। मैंने उन से बात की। उन्होंने भी कहा कि ट्रांसशिपमैन्ट का खर्चा पड़ने का कोई सवाल नहीं, रूल्ज़ चेंज हो गए हों तो कहा नहीं जा सकता पर इस के लिये कोई अलग फ्रेट चार्ज नहीं किया जाता। उन्होंने कहा कि आप इन सभी चीज़ों को लिख कर भेज दीजिए, मैं इसका जवाब आप को भेज दूंगा। उन्होंने स्पीकर साहिब, मेरे खत के जबाब में साफ लफज़ों में बताया था कि इस तरह का कोई खर्च चार्ज नहीं होता और उन्होंने फ्रेट के रेट कोट किए थे और जो रेट उन्होंने कोट किए थे उनके मुताबिक कोल का जो फ्रेट बिहार बंगाल से नारनौल तक का था वह कम था बनिस्बत उस के जो बिहार से हिसार तक का था।

5.00 p.m.

और उन्होंने अपने जबाब में साफ बताया था कि ट्रांसशिपमेंट के कोई चार्जिज़ नहीं होते। तो इस से साफ ज़ाहर है कि कोल का फ्रट जो नारनौल तक देना पड़ता है हिसार की निस्बत कम है, आयरन ओर जो है वह महेंन्द्रगढ़ में है और पिग आयरन तैयार करने के लिए जो लाईम स्टोन चाहिए वह भी नारनौल में होता है। तो यह सारी चीजें महिन्द्रगढ़ के हक में जाती थीं। हमारे साबिका चीफ मिनिस्टर स्वर्गीय सरदार प्रताप सिंह का अब देहांत हो गया है और वह मिनिस्ट्री भी खत्म हो गई है। लेकिन मैं इतना कह सकता हुं कि जो इन के फारन कोलैबोरेटरज़ आए थे उन से भी मैं ने मुलाकात की थी और उन्होंने भी यही कहा कि यह प्लांट महिन्द्रगढ़ में लगाया जा सकता है बशर्ते कि पानी का मसला हल कर दिया जाए है। सरदार प्रताप सिंह कैरों जो हमारे पहले चीफ मिनिस्टर थे और अब जिनका स्वर्गवास हो गया है, ने यह वायदा भी किया था कि पानी की कोई मुश्किल नहीं वह मुहैय्या हो जाएगा। लेकिन इस के बाद जब हमारे कुछ लैजिस्लेटरज़ ने मौजूदा चीफ मिनिस्टर साहिब से कहा तो इन्हों ने जवाब दिया

हैं मैं उसकी तफसील में नहीं जाना चाहता । एक तरह की बसिज़ हो जाने से इस बात को भी कंट्रोल में रखा जाएगा । सेंट्रल स्टोर्ज़ के खुल जाने से एक लैवल पर स्पेयर पार्टस भी मिल सकेंगे ।

इसी संबंध में मैं एक और बात बसों की बाडी बिल्डिंग के बारे में कहना चाहता हूँ । हर साल सरकार 250 या 300 बसों की बाडी बनवाती है और इस तरह हर बाडी के बनाने पर तीन चार हज़ार रुपया खर्च किया जाता है और अगर साल भर में से छुट्टियों को निकाल दिया जाए तो एक दिन में एक बस की बाडी तैयार होती है और इस तरह अढ़ाई तीन सौ लाख रुपया बरबाद किया जाता है । इसलिये मैं सरकार को और खास तौर पर फिनांस मिनिस्टर साहिब को यह सुझाव देना चाहता हूँ कि वह बाडी बनाने की अपनी वर्कशाप खोलें ताकि यह सारा रुपया सरकार को बच सके । (घंटी) स्पीकर साहिब, मैं अपने प्वायंट्स कहने के लिये 4–5 मिनट और चाहूँगा । जहां तक महंगाई का सवाल है पंजाब में महंगाई बहुत ज्याद हद से पिछले दिनों में गुज़र गई थी । इसमें पंजाब सरकार के लोगों का और खास तौर पर उन लोगों का जिन को कि फिक्सड अमाउंट पर रोज़गार मिला है बहुत नुक्सान हुआ । उनको ज्यादा मुसीबत का सामना करना पड़ा जो मोस्ट हार्ड हिट हैं । । मुझे इस बात पर अफसोस है कि इस दौरान में कीमतें इतनी तेज़ी से बढ़ी हैं कि जिसकी कोई हद नहीं कही जा सकती । यह कहा जाता है कि सरकार ने सभी कदम उठाए जिस कीमतें न बढ़ें ! मगर इस तरह के दावे करने वाली सरकार ने खुद क्या किया कि अमरीकन गंदम, जिसको लोगों को रियायत से बेचना चाहिए थे इस सरकार ने उसकी कीमत 5 रुपये और बढ़ा दी । आखिर किसी बात की कोई न कोई हद तो होनी चाहिए । जिस शख्श को दो मन आटे का खर्च है उसे फिक्सड शरह पर 10 रुपये और ज्यादा देने पड़े । यह बात मेरी समझ में नहीं आई कि किन हालत से मजबूर होकर गवर्नमेंट को ऐसा करना पड़ा । क्या यह सरकार ने महंगाई कम करने की कोशिश की है ? यह एक क्रिमिनल रवैय्या है जो इस सरकार ने इख्त्यार किया है । मैं मिनिस्टर साहिब से कहूँगा कि वह इस बात पर अपनी जवाबी तकरीर में रोशनी डालें कि आखिर इसकी क्या वजह है कि जो अनाज इन्हें कम कीमत पर देना चाहिए था वह ज्यादा पर क्यों दिया गया ।

एक बात मुझे यह भी कहनी है कि रजिस्ट्रारों की पोस्टें जो हमने कायम की हैं, यह और किसी काम के लिये नहीं, बल्कि पुलिटीकल मैनूवरिंग करने का फिर से मौका दिया था । सरकार ने इस चीज को अब चूंकि खत्म कर दिया है इसलिये मैं सरकार को बधाई देता हूँ । सरकार ने जहां पर इस चीज़ की तरफ अपना ध्यान दिया मैं एक चीज़ और सरकार के नोटिस में ला देनी चाहता हूँ कि इम्प्रूवमैंट ट्रस्ट के जो चेयरमैन हैं यह भी एक तरह के ऐसे अड्डे हैं जो पुलीटीकल परसनलज़ की परवरिश के लिये बनाए गये हैं । आप देखें इनकी कुआलीफीकेशन होती क्या है, उनको महज़ इसलिये ही 150–200 रुपये तक की पोस्टों पर लगाया

[श्री बलरामजी दास टंडन]
गया है कि वह महज एक पुलिटीकल पार्टी के परवरदा हैं। इन की जगह अगर रिटायर्ड ऐक्स-ई-ऐन लगाये जायें तो वह इनकी निसबत हज़ारहा दर्जे बेहतर काम कर सकते हैं। आज जहां भी पुलिटीकल आदमी गये हैं वहां पर यही हालात हो गए हैं। मिसाल के तौर पर पब्लिक सर्विस कमिशन की बात मैं आप से कर दूं कि इस जगह से एडमिनिस्ट्रेशन के लिये Intellectuals select करके भेजे जाते थे जो efficiently administration रन करते थे। मगर आज पुलिटिकल आदमी जो सरकार से कहीं और जगह ऐडजस्ट नहीं होते उनको पब्लिक सर्विस कमिशन जैसी जगह पर लाकर बिठा दिया जाता है। यह कहां तक मुनासिब है?

**ਲੈਫਟੀਨੈਂਟ ਭਾਗ ਸਿੰਘ** (ਪਾਇਲ ਐਸ. ਸੀ.) : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਵੀ ਮੁਬਾਰਕਬਾਦ ਪੇਸ਼ ਕਰਦਾ ਹਾਂ ਕਿ ਉਨ੍ਹਾਂ ਨੇ ਇਕ ਬੜਾ ਹੀ ਚੰਗਾ ਬਜਟ ਪੇਸ਼ ਕੀਤਾ। ਇਸ ਤੋਂ ਇਹ ਗੱਲ ਵੀ ਜ਼ਾਹਿਰ ਹੁੰਦੀ ਹੈ ਕਿ ਜੋ ਉਨ੍ਹਾਂ ਨੇ ਟੈਕਸਾਂ ਤੋਂ ਬਗੈਰ ਇਕ ਐਸਾ ਬਜਟ ਪੇਸ਼ ਕੀਤਾ ਹੈ, ਇਸ ਤੇ ਉਨ੍ਹਾਂ ਨੇ ਇਕ ਬੜੀ ਭਾਰੀ ਮੇਹਨਤ ਕੀਤੀ ਹੈ ਜਿਸ ਕਰਕੇ ਉਸ ਟੈਕਸਾਂ ਦੇ ਘਾਟੇ ਨੂੰ ਪੂਰਾ ਕਰਦਿਆਂ ਇਹ ਬਜਟ ਪੇਸ਼ ਕੀਤਾ। ਇਸ ਦਾ ਇਕ ਹੋਰ ਫਾਇਦਾ ਇਹ ਵੀ ਹੋਵੇਗਾ ਕਿ ਟੈਕਸਾਂ ਦੀ ਚੋਰੀ ਜੋ ਅੱਗੇ ਸੀ ਉਹ ਵੀ ਘੱਟ ਗਈ ਹੈ। ਨਾਲ ਹੀ ਲੋਕੀਂ ਜਿਹੜੇ ਟੈਕਸਾਂ ਦੇ ਭੁਲੇਖੇ ਵਿੱਚ ਪਏ ਰਹਿੰਦੇ ਸਨ ਉਹ ਵੀ ਨਹੀਂ ਰਹੇਗਾ।

ਕਿਹਾ ਜਾਂਦਾ ਹੈ ਕਿ ਪੰਜਾਬ ਸ਼ਹੀਦਾਂ ਤੇ ਸੂਰਬੀਰਾਂ ਦੀ ਧਰਤੀ ਹੈ। ਪੰਜਾਬ ਲੜਾਕੇ ਗਭਰੂ ਪੈਦਾ ਕਰਦਾ ਹੈ। ਪੰਜਾਬ ਦੀ ਹਰ ਫੈਮਲੀ ਵਿੱਚ ਕੋਈ ਨਾ ਕੋਈ ਫੌਜ ਦੀ ਸਰਵਿਸ ਦੇ ਵਿੱਚ ਹੈ। ਪੰਜਾਬ ਦੀ ਸਰਕਾਰ ਨੇ ਵੀ ਇਨ੍ਹਾਂ ਦੀ ਸਹਾਇਤਾ ਵਾਸਤੇ ਬੜੀ ਇਮਦਾਦ ਕੀਤੀ ਹੈ। ਮੈਂ ਅਰਜ਼ ਕਰਾਂ ਕਿ ਐਕਸ ਸਰਵਿਸ ਮੈਨ ਵਾਸਤੇ ਵੀ ਸਰਕਾਰ ਨੂੰ ਕੁਝ ਇਮਦਾਦੀ ਰਵੱਈਆ ਇਖਤਿਆਰ ਕਰਨਾ ਚਾਹੀਦਾ ਹੈ ਸੋਲਜਰ ਬੋਰਡ ਹੁਣ ਪੱਕੇ ਕਰ ਦਿੱਤੇ ਹਨ ਤੇ ਉਨ੍ਹਾਂ ਨੂੰ ਜੀਪ ਮਿਲਣੀ ਚਾਹੀਦੀ ਹੈ ਤਾਂ ਜੋ ਉਹ ਪੈਨਸ਼ਨ ਕਲੇਮ ਛੇਤੀ ਡਿਸਪੋਜ਼ ਕਰ ਸਕਣ। ਇਹ ਗੱਲ ਵੇਖਣ ਵਿੱਚ ਆਈ ਹੈ ਕਿ ਮਿਲਟਰੀ ਦੇ ਕਲਾਸ I ਆਫੀਸਰਜ਼ ਨੂੰ ਰੀਟਾਇਰ ਹੋਣ ਤੇ ਜੇ ਕਿਤੇ ਕੋਈ ਨੌਕਰੀ ਦਿੱਤੀ ਜਾਂਦੀ ਹੈ ਤਾਂ ਉਹ ਨੂੰ ਕਲਾਸ II ਦੇ ਸਿਵਲੀਅਨ ਅਫਸਰਾਂ ਦੇ ਥੱਲੇ ਜਗ੍ਹਾ ਦਿੱਤੀ ਜਾਂਦੀ ਹੈ। ਇਹ ਵਿਚਾਰੇ ਡੀ. ਸੀ. ਵਗੈਰਾ ਦੇ ਨੀਚੇ ਕੰਮ ਕਰਦੇ ਹਨ, ਜਿਸ ਨਾਲ ਕਿ ਉਨ੍ਹਾਂ ਦੀ ਕੋਈ ਡਿਗਨਿਟੀ ਨਹੀਂ ਰਹਿੰਦੀ। ਬੜੇ ਬੜੇ ਲਾਇਕ ਅਹੁਦੇਦਾਰ ਮੇਜਰ, ਕਰਨੈਲ, ਅਤੇ ਜਰਨੈਲ ਜੇ ਇਨ੍ਹਾਂ ਕਲਾਸ II ਦੇ ਅਫਸਰਾਂ ਥੱਲੇ ਰੀਟਾਇਰ ਹੋ ਕੇ ਕੰਮ ਕਰਨ ਤਾਂ ਇਸ ਨਾਲ ਉਨ੍ਹਾਂ ਦੇ ਅਹੁਦੇ ਦੀ ਕੋਈ ਡਿਗਨਟੀ ਨਹੀਂ ਰਹਿੰਦੀ। ਇਹ ਬੜੇ ਐਕਸਪੀਰੀਐਂਸਡ, ਸਟੇਬਲ ਅਤੇ ਡਿਸਿਪਲੈਂਡ ਸੋਲਜਰ ਹੁੰਦੇ ਹਨ। ਇਹ ਬੜੇ ਸੁਲਝੇ ਹੋਏ ਦਿਮਾਗ ਦੇ ਆਦਮੀ ਹੁੰਦੇ ਹਨ, ਪਰ ਜਦੋਂ ਇਨ੍ਹਾਂ ਨੂੰ ਆਪਣੇ ਤੋਂ ਇਨਫੀਰੀਅਰ ਅਫਸਰਾਂ ਦੇ ਥੱਲੇ ਕੰਮ ਕਰਨਾ ਪੈਂਦਾ ਹੈ ਤਾਂ ਇਨ੍ਹਾਂ ਦਾ ਸਟੈਂਡਰਡ ਅਤੇ ਉਹ ਡਿਗਨਿਟੀ ਨਹੀਂ ਰਹਿੰਦੀ। ਮੈਂ ਇਸ ਲਈ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਐਕਸ-ਮਿਲਟਰੀ ਆਫੀਸਰਜ਼ ਦੀ ਜਦੋਂ ਪੋਸਟਿੰਗ ਹੋਵੇ ਤਾਂ ਇਸ ਗੱਲ ਦਾ ਜ਼ਰੂਰ ਖਿਆਲ ਰਖਿਆ ਜਾਵੇ ਕਿ ਉਨ੍ਹਾਂ ਨੂੰ ਇਨ੍ਹਾਂ ਦੇ ਕਮ ਗਰੇਡ ਦੇ ਅਫਸਰਾਂ ਥੱਲੇ ਅਪੁਆਇੰਟ ਨਾ ਕੀਤਾ ਜਾਵੇ। ਅਤੇ ਇਨ੍ਹਾਂ ਨੂੰ ਆਨਰੇਰੀ ਕੈਪੈਸਟੀ ਵਿੱਚ ਵੱਧ ਤੋਂ ਵੱਧ ਐਡਵਾਈਜ਼ਰੀ ਕਮੇਟੀਆਂ ਵਿੱਚ ਲਿਆ ਜਾਣਾ ਚਾਹੀਦਾ ਹੈ ਤੇ ਫਾਇਦਾ ਉਠਾਣਾ ਚਾਹੀਦਾ ਹੈ।

ਇਸ ਬਜਟ ਵਿੱਚ 39 ਲੱਖ ਰੁਪਏ ਦੀ ਹਰੀਜਨਾਂ ਵਾਸਤੇ ਪਰਾਵੀਜ਼ਨ ਕੀਤੀ ਗਈ ਹੈ । ਇਹ ਸਮਝ ਨਹੀਂ ਆਉਂਦੀ ਕਿ ਇਤਨਾ ਘੱਟ ਪੈਸਾ ਕਿਸ ਹਿਸਾਬ ਨਾਲ ਸਰਕਾਰ ਨੇ ਪ੍ਰੋਵਾਈਡ ਕੀਤਾ ਹੈ । ਪਤਾ ਨਹੀਂ ਇਹ ਸਮਝਦੇ ਹਨ ਕਿ ਇਨ੍ਹਾਂ ਦੀ ਆਬਾਦੀ ਘੱਟ ਗਈ ਹੈ ਕਿਉਂਕਿ ਹੋਰਾਂ ਦੀ ਤਾਂ ਵਧਦੀ ਜਾ ਰਹੀ ਹੈ ਜਾਂ ਇਹ ਸਮਝਦੇ ਹਨ ਕਿ ਹਰੀਜਨਾਂ ਦੀ ਡੀਵੈਲਪਮੈਂਟ ਬਹੁਤੀ ਹੋ ਗਈ ਹੈ ਇਹ ਹੋਰ ਕਰਨੀ ਨਹੀਂ ਚਾਹੁੰਦੇ । ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜੇ ਪਰਕੈਪੀਟਾ ਦੇ ਹਿਸਾਬ ਨਾਲ ਵੀ ਇਹ ਪੈਸਾ ਹਰੀਜਨਾਂ ਦੇ ਵਿੱਚ ਵੰਡਿਆ ਜਾਵੇ ਤਾਂ ਬੜੀ ਮੁਸ਼ਕਲ ਨਾਲ ਇਹ ਉਨ੍ਹਾਂ ਲੋਕਾਂ ਵਿੱਚ ਆਨਿਆਂ ਦੀ ਸ਼ਕਲ ਦੇ ਵਿੱਚ ਆਉਣਗੇ । ਇਸ ਮਸਲੇ ਤੇ ਮੈਂ ਬਹੁਤੀ ਗੱਲ ਫੇਰ ਹੀ ਕਰਾਂਗਾ ਜਦੋਂ ਡੀਮਾਂਡ ਵਾਈਜ਼ ਬਹਿਸ ਕੀਤੀ ਜਾਵੇਗੀ ।

ਪੰਜਾਬ ਸਰਕਾਰ ਨਾਲ ਜਦੋਂ ਵੀ ਕਦੇ ਇਸ ਬਾਰੇ ਗੱਲ ਛਿੜੀ ਮੈਂ ਕਹਿਣ ਦੀ ਕੋਸ਼ਿਸ਼ ਕੀਤੀ ਕਿ ਭਲਾਈ ਅਫਸਰਾਂ ਦਾ ਰੈਂਕ ਗਜ਼ਟਿਡ ਹੋਣਾ ਚਾਹੀਦਾ ਹੈ । ਪਰ ਇਹ ਸਮਝ ਨਹੀਂ ਆਉਂਦੀ ਕਿ ਕਿਉਂ ਸਰਕਾਰ ਇਸ ਪਾਸੇ ਧਿਆਨ ਨਹੀਂ ਦੇ ਰਹੀ ਹੈ । ਕੀ ਇਹ ਅਫਸਰ ਬਨਣ ਦੇ ਯੋਗ ਹੀ ਨਹੀਂ ? ਕਲ ਹੀ ਇਸ ਹਾਊਸ ਵਿੱਚ ਇਕ ਸਵਾਲ ਆਇਆ ਸੀ ਐਸ. ਐਸ. ਐਸ. ਬੋਰਡ ਦੇ ਇਕ ਮੈਂਬਰ ਬਾਰੇ ਉਹ 1957 ਤੋਂ 1962 ਤਕ ਇਸ ਆਗਸਟ ਹਾਊਸ ਦੇ ਮੈਂਬਰ ਰਹੇ ਹਨ। ਮੈਂ ਪੁਛਦਾ ਹਾਂ ਉਨ੍ਹਾਂ ਤੇ ਕਿਸੇ ਤਰ੍ਹਾਂ ਦਾ ਇਲਜ਼ਾਮ ਲਾਉਣਾ ਕਿਥੋਂ ਤਕ ਜਾਇਜ਼ ਹੈ, ਕਿ ਉਨ੍ਹਾਂ ਦੀਆਂ ਦੋ ਬੀਵੀਆਂ ਹਨ। ਜੇ 1958 ਵਿੱਚ ਉਸ ਨੇ ਜਿਸ ਨਾਲ ਪਹਿਲਾਂ ਸ਼ਾਦੀ ਕੀਤੀ ਹੋਈ ਸੀ ਉਸ ਨੂੰ ਰੇਗੁਲਰ ਕੋਰਟ ਰਾਹੀਂ ਤਲਾਕ ਦੇ ਕੇ 1959 ਵਿੱਚ ਹੋਰ ਸ਼ਾਦੀ ਕਰ ਲਈ ਤਾਂ ਇਸ ਵਿਚ ਉਸ ਨੇ ਗੁਨਾਹ ਕੀ ਕੀਤਾ ਹੈ ?* ਫੇਰ ਇੰਟਰਕਾਸਟ ਮੈਰੇਜ ਉਸ ਨੇ ਕੀਤੀ, ਜੋ ਚੰਗੀ ਗਲ ਹੈ । ਸ੍ਰੀ ਜਗਜੀਵਨ ਰਾਮ ਜੀ ਜਿਹੜੇ ਕਿ ਸੈਂਟਰ ਦੇ ਮੰਤਰੀ ਸਨ ਉਨ੍ਹਾਂ ਦਾ ਇਹ ਸੁਝਾਓ ਸੀ ਕਿ ਅਨਟਚੇਬਿਲਟੀ ਤਦ ਹੀਂ ਦੂਰ ਹੋ ਸਕਦੀ ਹੈ ਜੇ ਇੰਟਰ ਕਾਸਟ ਮੈਰੇਜਿਜ਼ ਕੀਤੀਆਂ ਜਾਣ । ਉਸ ਨੇ ਉਨ੍ਹਾਂ ਦੀ ਗੱਲ ਮੰਨੀ ਹੈ ।

ਮੈਂ ਇਸ ਗੱਲ ਨੂੰ ਵਿਕਟੀਮਾਈਜ਼ੇਨ ਕਹਿ ਰਿਹਾ ਹਾਂ। ਵਿਲੀਫੀਕੇਸ਼ਨ ਕਹਿ ਰਿਹਾ ਹਾਂ। ਮੈਂ ਚਾਹੁੰਦਾ ਹਾਂ ਕਿ ਜਿਹੜਾ ਹਰੀਜਨ ਆਫੀਸਰ ਹੋਵੇ, ਉਸ ਨੂੰ ਦਿਲ ਨਾਲ ਕੰਮ ਕਰਨ ਦੇਣਾ ਚਾਹੀਦਾ ਹੈ, ਤੇ ਉਸ ਨੂੰ ਐਵੇਂ ਹੀ ਨਹੀਂ ਘਸੀਟਣਾ ਚਾਹੀਦਾ।

ਹੁਣ ਮੈਂ ਟ੍ਰਾਂਸਪੋਰਟ ਦੀ ਗੱਲ ਕਰਨੀ ਚਾਹੁੰਦਾ ਹਾਂ। ਮੇਰੇ ਕੋਲ ਕੁਝ ਅੰਕੜੇ ਹਨ। ਪੰਜਾਬ ਔਨ ਦੀ ਮਾਰਚ, 1965 ਪੇਜ 83 ਤੇ ਲਿਖਿਆ ਹੈ ਕਿ ਟ੍ਰਾਂਸਪੋਰਟ ਦੇ ਵਿੱਚ ਨਫਾ ਘੱਟ ਤੇ ਮੀਲ ਬਹੁਤੇ, ਪੈਸੰਜਰ ਘੱਟ, ਮੁਲਾਜ਼ਿਮ ਬਹੁਤੇ,......(ਵਿਘਨ) ਜਦ ਇਹ ਹਾਲਤ ਹੈ ਤਾਂ ਫਿਰ ਟ੍ਰਾਂਸਪੋਰਟ ਨੂੰ ਨੈਸ਼ਨਲਾਈਜ਼ ਕਿਉਂ ਨਹੀਂ ਕੀਤਾ ਜਾਂਦਾ।

ਪੈਪਸੂ ਰੋਡਵੇਜ਼ ਕਾਰਪੋਰੇਸ਼ਨ ਇਸ ਲਈ ਬਨਾਈ ਸੀ ਕਿ ਬਾਅਦ ਵਿੱਚ ਸਾਰੀ ਟ੍ਰਾਂਸਪੋਰਟ ਨੈਸ਼ਨਲਾਈਜ਼ ਕਰ ਦਿੱਤੀ ਜਾਏਗੀ। ਤੇ ਹੁਣ ਵੀ ਉਹੀ ਉਦੇਸ਼ ਹੋਣਾ ਚਾਹੀਦਾ ਹੈ ਔਰ ਪ੍ਰਾਈਵੇਟ ਟ੍ਰਾਂਸਪੋਰਟ ਨੂੰ ਵੀ ਨੈਸ਼ਲਨਾਈਜ਼ ਕਰ ਦਿੱਤਾ ਜਾਵੇ।

ਇਕ ਗੱਲ ਮੈਂ ਫਾਈਨੈਂਸ ਮਨਿਸਟਰ ਸਾਹਿਬ, ਦੇ ਨੋਟਿਸ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਜੇ ਕਿਸੇ ਦੇ ਕੋਲ ਟ੍ਰਕ ਹਨ ਔਰ ਉਸ ਨੇ ਵੱਖੋ ਵੱਖ ਥਾਂ ਤੇ ਚਲਣ ਦਾ ਐਡਰੈਸ ਲਿਖਾਇਆ ਹੈ, ਤੇ ਉਹ ਟੈਕਸ ਤੋਂ ਬਚ ਜਾਂਦਾ ਹੈ, ਇਸ ਲਈ ਜੇ ਕਿਸੇ ਦੇ 7 ਟ੍ਰਕ ਹਨ, ਤਾਂ ਉਨ੍ਹਾਂ ਦਾ

[ਲੈਫ਼ਟੀਨੈਂਟ ਭਾਗ ਸਿੰਘ]

ਇਕੋ ਹੀ ਐਡਰਿਸ ਹੋਵੇ ਤਾਂਕਿ ਗੌਰਮਿੰਟ ਨੂੰ ਹਾਇਰ ਸਲੈਬ ਸਿਸਟਮ ਵਿੱਚ ਅੰਡਰ ਰੂਲ ਟੈਕਸ ਦੇ ਵਿੱਚ ਕਾਫੀ ਇਜਾਫਾ ਹੋ ਸਕੇਗਾ।

ਕਿਥੋਂ ਤਕ ਸੜਕਾਂ ਦਾ ਤਅੱਲੁਕ ਅਮਲੋਹ ਦੇ ਇਲਾਕੇ ਵਿੱਚ ਇਕ ਨਵਾਂ ਮੀਲ ਵੀ ਸੜਕ ਨਹੀਂ ਬਣੀ। ਇਕ ਖੰਨਾ ਅਮਲੋਹ ਦੀ ਸੜਕ ਬਣਾਉਣ ਲਈ ਇਕ ਲੱਖ ਰੁਪਿਆ ਮਨਜ਼ੂਰ ਹੋਇਆ ਵੀ ਸੀ। ਉਹ ਐਮਰਜੈਂਸੀ ਕਰਕੇ ਖਤਮ ਕਰ ਦਿੱਤਾ ਗਿਆ ਅਤੇ ਸਕੀਮ ਹੀ ਡਰਾਪ ਕਰ ਛੱਡੀ। (ਘੰਟੀ) ਇਸੇ ਤਰ੍ਹਾਂ ਇਕ ਹਾਈ ਸਕੂਲ ਦਿੱਤਾ ਹੋਇਆ ਹੈ, 70 ਪਿੰਡਾਂ ਦੇ ਵਿੱਚ। ਉਥੇ ਸੜਕ ਵੀ ਕੋਈ ਨਹੀਂ, ਸਿਰਫ ਇਕ ਸੜਕ ਹੈ ਗੋਬਿੰਦਗੜ੍ਹ ਨਾਭਾ ਰੋਡ। ਤੇ ਹੈ ਕੀ ਉਸ ਇਲਾਕੇ ਵਿੱਚ। ਇਸ ਲਈ (ਘੰਟੀ) ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਸ ਨੂੰ ਬੈਕਵਰਡ ਇਲਾਕਾ ਕਰਾਰ ਦੇ ਦੇਣਾ ਚਾਹੀਦਾ ਹੈ।

ਲੁਧਿਆਣਾ ਦੇ ਵਿੱਚ ਪੈਕੇਜ਼ ਪ੍ਰੋਗਰਾਮ ਚਲ ਰਿਹਾ ਹੈ ਜਿਸ ਕਰਕੇ ਉਥੇ ਬਹੁਤ ਕੁਝ ਹੋ ਰਿਹਾ ਹੈ, ਯੀਲਡ ਪਰਸੈਂਟ ਵਧਦੀ ਜਾਂਦੀ ਹੈ, ਜਿੱਥੇ ਕਣਕ 100 ਪਿੱਛੇ 168.2 ਮੱਕੀ, 173.8 ਤੇ ਮੁੰਗਫਲੀ 225 ਹੋ ਗਈ ਹੈ। ਸੀਮੈਂਟ, ਲੋਹਾ, ਪੰਪਿੰਗ ਸੈਟ, ਚਾਦਰਾਂ ਆਦਿ ਦੀ ਉਤਨੀ ਸਹੂਲਤ ਮਿਲ ਨਹੀਂ ਰਹੀ ਹੈ, ਸਾਡਾ ਇਲਾਕਾ ਇਨ੍ਹਾਂ ਸਹੂਲਤਾਂ ਤੋਂ ਐਵਰੇਜ ਤੌਰ ਤੇ ਮਹਿਰੂਮ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਹਾਊਸਿੰਗ ਲੋਨ ਤਾਂ ਹਰ ਥਾਂ ਦਿੱਤਾ ਜਾ ਰਿਹਾ ਹੈ, ਮਗਰ ਸੀਮੈਂਟ ਦੀ ਕੰਮੀ ਹੈ। ਇਸ ਲਈ ਇੰਜਨੀਅਰਜ਼ ਨੂੰ ਇਹ ਹਦਾਇਤ ਹੋਣੀ ਚਾਹੀਦੀ ਹੈ ਕਿ ਸੀਮਿੰਟ ਦਾ ਹੋਰ ਕੁਝ ਆਲਟਰਨੇਟਿਵ ਲਭਿਆ ਜਾਏ।

ਇਕ ਗੱਲ ਫਰਟੀਲਾਈਜ਼ਰ ਦੀ ਕਰਕੇ ਬੈਠ ਜਾਵਾਂਗਾ ਕਿਉਂਕਿ ਸਪੀਕਰ ਸਾਹਿਬ, ਤੁਹਾਡੀ ਟੱਲੀ ਵਜ ਰਹੀ ਹੈ, ਔਰ ਮੈਂ ਡਿਸਿਪਲਨ ਨੂੰ ਆਬਜ਼ਰਵ ਕਰਨ ਵਾਲਾ ਹਾਂ। ਜਿਹੜੀ ਫਰਟੀਲਾਈਜ਼ਰ ਹੈ, ਉਸ ਨੂੰ ਲੋਕ ਜ਼ਿਆਦਾ ਵਰਤਣ ਲੱਗ ਪਏ ਹਨ ਕਿਉਂਕਿ ਲੋਕ ਫਰਟੀਲਾਈਜ਼ਰ ਕਾਂਸ਼ਸ ਹੋ ਗਏ ਹਨ ਇਸ ਲਈ ਮੈਨੂੰ ਡਰ ਹੈ ਕਿ ਕਿਤੇ ਇਹ ਵੀ ਬਲੈਕ ਵਿੱਚ ਨਾ ਚਲਿਆ ਜਾਏ, ਇਸ ਲਈ ਇਸ ਵਲ ਹੁਣੇ ਤੋਂ ਧਿਆਨ ਰੱਖਣਾ ਚਾਹੀਦਾ ਹੈ ਔਰ ਲੋਕਾਂ ਦੀ ਲੋੜ ਨੂੰ ਪੂਰਾ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਆਪਦਾ ਬੜਾ ਧੰਨਵਾਦ।

**पंडित भागीरथ लाल** (पठानकोट) : स्पीकर साहब, आपका बड़ा शुक्रिया है कि मुझे बड़ी देर के बाद इस सैशन में बोलने का मौका मिला। मैं सब से पहले, अपने वित्त मंत्री महोदय को इस बात के लिये बहुत ही धन्यवाद देना चाहता हूँ कि उन्होंने इस बजट के अन्दर नए टैक्सो की तरफ ख्याल नहीं किया। यह ठीक है कि यहां पर फलड्ज़ आए, और बहुत डिवल्पमेंट के कामों को सरकार ने अपने हाथों में लिया लेकिन इस सब के बावजूद भी उन्होंने इस ढंग से बजट बनाया कि घाटा होने पर भी कोई टैक्स नहीं लगाया। पहले यह होता था, स्पीकर साहब, कि बजट से पहले ही लोग सोचने लगते थे कि अब बजट पेश होने वाला है तो न जाने कौन सा टैक्स लग जाए। और खुशी की बात अब की एक और रही कि सैंटर ने भी कोई टैक्स नहीं लगाया। इसलिये गवर्नमेंट और इस स्टेट के वित्तमंत्री खास तौर से बधाई के पात्र हैं।

इसके बाद जो मैं सब से महत्त्वपूर्ण बात कहना चाहता हूँ वह यह है कि पठानकोट में कोई 800 परिवार बेघरबार बैठे हैं जिन के पास एक मरला भी जमीन नहीं है । महज़ एक एक मरला किसी किसी के पास बड़ी मुश्किल से है । लेकिन उसी के अन्दर घर का मालिक, उसकी पत्नी, बहू, **बेटा,** बेटी, नूं आदि निवास करते हैं। जब यह सब देखते हैं तो, स्पीकर साहब, बड़ी शर्म आती है कि 17 साल देश को आज़ाद हुए हो गए **और** उसके बाद भी लोगों की सुनी नहीं गई । गवर्नमेंट ने कई स्कीमें बनाई लेकिन उनकी कोई बात नहीं सुनी गई । पहले से पहले की गवर्नमेंट ने कुछ स्कीमें बनाई थीं लेकिन वह सब आज तक अधूरी पड़ी हैं मैं जानता हूँ कि गवर्नमेंट की तवज्जुह हरिजनों की तरफ है लेकिन जितनी जल्दी उनकी मदद होनी चाहिए वह नहीं हो रही । वह लोग दिन भर बजरी छान कर, मज़दूरी करके मुश्किल से रोटी के लिये पैसे कमाते हैं **और** अपना मकान नहीं बना सकते । वह बेचारे छोटी छोटी झुग्गियों में रहते हैं। अब गर्मियों का मौसम आएगा । तो आग लगने से उनकी 10/10 झुग्गियां इकट्ठी सड़ जाएंगी । वहां हालत यह होती है कि जब एक औरत रोटी बनाने बैठती है तो दो आदमी साथ में पानी लेकर बैठते हैं ताकि वह आग से भस्म न हो जाए । हरिजनों के लिये जो फंड्ज़ सरकार ने इकट्ठे किये थे वह पता नहीं कब खर्च करने हैं, कभी कहते हैं पांच करोड़ हो जाए, कभी कहते हैं 10 करोड़ हो जाए फिर खर्च करेंगे । मैं सरकार के ध्यान में यह बात लाना चाहता हूँ कि आज 17 साल के बाद भी जिन लोगों के पास सिर छिपाने के लिये कुली भी नहीं है उनकी हालत बेहतर करने के लिये फौरी तवज्जुह देनी चाहिए और वह जो रुपया पड़ा है उन पर खर्च करना चाहिए उसी एरिया के अन्दर कुछ लोग ऐसे हैं जो खेतीबाड़ी का काम करते हैं । वहां के जो बड़े बड़े ज़मींदार हैं वह पटवारियों और तहसीलदारों से मिल कर गिरदावरियां अपने नाम पर करवा लेते हैं। वह गरीब लोग कोर्ट में जाने की हिम्मत नहीं रखते क्योंकि उन के पास पैसे नहीं होते । स्पीकर साहिब, कई लोग तो रिश्वत लेने में एक्सपर्ट होते हैं मगर वह बड़े बड़े ज़मींदार रिश्वत देने में बहुत एक्सपर्ट हैं। वह इस ढंग से रिश्वत देते हैं कि पता नहीं लगता । छोटा किसान जो है वह उनके मुकाबले में रिश्वत देने की हिम्मत नहीं रखता । नतीजा यह होता है कि गिरदावरियां और बेनामियों के गलत इंदराज होते हैं। मैं गुज़ारिश करूँगा कि इस किस्म की बेकायदगियों को देखने के लिये वहां पर कोई कमीशन बैठाया जाए ताकि गरीब किसानों को राहत मिल सकें । हम बड़ी देर से इस चीज़ की मांग कर रहे हैं मगर इस चीज़ का खातरखाह सुधार नहीं किया गया । हमारे पठानकोट के एरिया के अंदर बिजली तो पहुंची है और ट्यूबवैल्ज़ भी लगे हैं। लेकिन बिजली गांवों **में होने के बावजूद भी ट्यूबवैल्ज को बिजली नहीं मिलती** । हम कई दफा डिस्ट्रिक्ट के अन्दर चिल्लाए हैं और बहुत दफा कहा है । (घंटी)

**ਬਾਬੂ ਅਜੀਤ ਕੁਮਾਰ :** On a point of order, Sir. ਸਪੀਕਰ ਸਾਹਿਬ ਪੰਡਿਤ ਜੀ ਬਜਟ ਤੇ ਸਪੀਚ ਕਰ ਰਹੇ ਹਨ ਜਾਂ ਕਥਾ ਕਰ ਰਹੇ ਹਨ ?

**पंडित भागीरथ लाल** : इनको क्या पता है कथा क्या होती है, सात पुश्तों में नहीं सुनी इन्होंने ।

**भगत गुरांदास हंस** : On a point of order, Sir, स्पीकर साहिब, पण्डित जी ने कहा है कि सात पुश्तों में कथा नहीं सुनी । वह इनकी मेहरबानी से ही नहीं सुनी थी ।

**पंडित भागीरथ लाल** : मैंने उन के लिये कहा था । आपतो बड़े भक्त हैं, रामायण की कथा करते हैं । मैं अर्ज़ कर रहा था कि छोटे छोटे किसानों ने जो थोड़े से ट्यूबवैल लगाए हैं उन्हें बिजली देनी चाहिए ताकि उनको राहत मिले । इसमें शक नहीं कि सरकार ने छोटे मुलाज़मों के कुछ वेतन बढ़ाए हैं । जेल के वार्डर बहुत खुश हैं पटवारी नहर के बहुत खुश हैं लेकिन मैं अपनी सरकार को कहूँगा कि 100 रुपये से कम किसी की भी तनखाह नहीं होनी चाहिए । जो छोटे से छोटा मुलाजम है उसकी तनखाह भी इस महंगाई के जमाने में 100 रुपये से कम नहीं होनी चाहिए । उसके लिये रिसोर्सिज़ मिल सकते हैं । यहां पर यह बात कही गई थी और मैं फिर दोहरा देता हूँ कि अगर बैंकों को नैशनलाइज़ कर लिया जाए तो अच्छी इनकम हो सकती है । बड़ी बड़ी इंडस्ट्री को नैशनलाइज़ करके इनकम हो सकती है । इस तरह से और भी कई साधन निकल सकते हैं । हमारे वित्त मन्त्री साहिब ने जो लोग टैक्स नहीं देते थे उन के खिलाफ जो मज़बूती से कदम उठाया है उसके लिये हम इन को बधाई देते हैं । लेकिन मैं कहता हूँ कि जहां पहुंचना था वहां पर अभी नहीं पहुंच सके । अभी टैक्स वसूल करने के लिये और भी सख्त तरीके आपको अख्तियार करने होंगे । एक बात और जोकि पहले भी कई बार कही गई है मैंने भी कहनी है । छोटे किसान जिन के पास पांच एकड़ तक ज़मीन है । उन के बारे में सुना था कि उनका मामला माफ कर दिया जायगा मगर अभी तक यह किया नहीं गया । इस बात की तरफ ज़रूर ध्यान देना चाहिए ।

स्पीकर साहिब, पठानकोट शहर की इस वक्त 80 हजार के करीब आबादी है लेकिन दुःख से कहना पड़ता है कि वहां पर अस्पताल नहीं हैं । (विघ्न) वही छोटा सा तो है जो उस वक्त का है जब वहां 12 हजार की आबादी थी । अब गवर्नमेंट ने उसे अपग्रेड तो किया है लेकिन अभी तक न उसकी बिल्डिंग है, न कोई सामान है । (घण्टी) अभी कहने को तो बहुत सी बातें थीं लेकिन अब टाइम नहीं रहा, फिर किसी वक्त कहूँगा ।।

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲਾਨੇਸ਼ਨ, ਏਸਰ । ਸਪੀਕਰ ਸਾਹਿਬ, ਕਲ ਸਰਦਾਰ ਜੈਇੰਦਰ ਸਿੰਘ ਨੇ ਮੇਰੇ ਬਾਰੇ ਕਿਹਾ ਸੀ ਕਿ ਮੈਂ ਜੋ 5 ਹਜ਼ਾਰ ਰੁਪਏ ਲਏ ਹਨ ਉਸ ਬਾਰੇ ਵੀ ਉਹ ਦਸੇਗਾ । ਮੈਂ ਵੀ ਕਲ ਇਸ ਬਾਰੇ ਅਰਜ਼ ਕੀਤੀ ਸੀ ਅਤੇ ਅੱਜ ਫਿਰ ਕਰਦਾ ਹਾਂ ਕਿ ਜਾਂ ਤਾਂ ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ ਜਾਂ ਫਿਰ ਉਸ ਮੈਂਬਰ ਨੂੰ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ। ਉਹ ਮੈਂਬਰ ਚੂੰਕਿ ਇਸ ਵਕਤ ਇਥੇ ਨਹੀਂ ਹੈ ਇਸ ਲਈ ਇਹ ਲਫਜ਼ ਐਕਸਪੰਜ ਕੀਤੇ ਜਾਣੇ ਚਾਹੀਦੇ ਹਨ।

**ਸ਼੍ਰੀ ਸਪੀਕਰ** : ਮੈਨੂੰ ਵੈਰੀਫਾਈ ਕਰ ਲੈਣ ਦਿਓ । (Let me verify please)

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਚੀਜ਼ ਤਾਂ, ਸਪੀਕਰ ਸਾਹਿਬ, ਇਥੇ ਰਿਕਾਰਡ ਵਿਚ ਆਈ ਹੈ ।

**ਸ਼੍ਰੀ ਸਪੀਕਰ** : ਮੈਨੂੰ ਪਤਾ ਲੈ ਲੈਣ ਦਿਓ ਕਿ ਉਹ ਵਾਪਸ ਲੈਣੇ ਚਾਹੀਦੇ ਹਨ ਜਾਂ ਇਹ ਮੈਂ ਐਕਸਪੰਜ ਕਰਾਂ। (Let me see as to whether those words should be withdrawn or I should expunge them.)

**ਸਰਦਾਰ ਸੁਰਜੀਤ ਸਿੰਘ ਬੇੜੀ** (ਮਾਨਸਾ) : ਸਪੀਕਰ ਸਾਹਿਬ, ਅਸੀਂ ਚਾਰ ਦਿਨ ਤੋਂ ਇਸ ਬਜਟ ਤੇ ਬਹਿਸ ਕਰ ਰਹੇ ਹਾਂ । ਤੁਹਾਡੀ ਕਿਰਪਾ ਨਾਲ ਮੈਨੂੰ 10 ਮਿੰਟ ਹੀ ਮਿਲੇ ਹਨ ਅਤੇ ਮੈਂ ਇਸੇ ਵਕਤ ਵਿੱਚ ਆਪਣੇ ਹਲਕੇ ਦੇ ਹਾਲਾਤ ਹਾਊਸ ਵਿੱਚ ਰਖਦਾ ਹਾਂ। ਸਭ ਤੋਂ ਪਹਿਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਮੇਰਾ ਹਲਕਾ ਬਹੁਤ ਫਲੱਡ ਅਫੈਕਟਿਡ ਹੈ । ਇਨ੍ਹਾਂ ਫਲੱਡਾਂ ਦੀ ਰੋਕਥਾਮ ਲਈ ਇਸ ਸਰਕਾਰ ਨੇ ਅੱਜ ਤਕ 28-29 ਕਰੋੜ ਰੁਪਿਆ ਖਰਚ ਕੀਤਾ ਹੈ । ਮੈਂ ਪਿਛਲੇ ਆਟਮ ਸੈਸ਼ਨ ਵਿੱਚ ਵੀ ਬੇਨਤੀ ਕੀਤੀ ਸੀ । ਕਿ ਇਹ ਜੋ ਡਰੇਨਾਂ ਪੁੱਟੀਆਂ ਗਈਆਂ ਹਨ. ਖਾਸ ਤੌਰ ਤੇ ਮੇਰੇ ਹਲਕੇ ਵਿੱਚ ਉਹ ਹਿੰਦੁਸਤਾਨ ਦੇ ਇੰਜੀਨੀਅਰਾਂ ਦਾ ਇਕ ਚਮਤਕਾਰ ਹੈ ਅਤੇ ਉਨ੍ਹਾਂ ਨੇ ਇਕ ਅਜੂਬਾ ਤਿਆਰ ਕੀਤਾ ਹੋਇਆ ਹੈ। ਇਹ ਐਸਾ ਚਮਤਕਾਰ ਹੈ ਕਿ ਜਿਸਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ ਹੋਣੀ । ਤੁਸੀਂ ਵੇਖੋ ਕਿ ਜੋ ਡਰੇਨਾਂ ਬਹਾਦਰ ਸਿੰਘ ਵਾਲਾ ਤੇ ਸਾਹੋਕੇ ਢਡਰੀਆਂ ਪਿੱਛੋਂ ਪਾਣੀ ਲੈ ਕੇ ਆਉਂਦੀਆਂ ਹਨ ਉਹ ਤਾਂ 8 ਫੁਟ ਡੂੰਘੀਆਂ ਪੁਟੀਆਂ ਹੋਈਆਂ ਹਨ ਪਰ ਜਿਸ ਸਰਹੰਦ ਡਰੇਨ ਨੇ ਇਨ੍ਹਾਂ ਦੋਹਾਂ ਡਰੇਨਾਂ ਦਾ ਪਾਣੀ ਅਗੇ ਖਿਚਣਾ ਹੈ ਉਹ ਸਿਰਫ 4 ਫੁਟ ਡੂੰਘੀ ਪੁਟੀ ਗਈ ਹੈ। ਇਕ ਆਮ ਆਦਮੀ ਵੀ ਇਹ ਗੱਲ ਜਾਣਦਾ ਹੈ ਕਿ ਚਾਰ ਫੁਟ ਡੂੰਘੀ ਡਰੇਨ 8 ਫੁਟ ਡੂੰਘੀਆਂ ਡਰੇਨਾਂ ਦਾ ਪਾਣੀ ਨਹੀਂ ਖਿਚ ਸਕਦੀ ਲੇਕਿਨ ਸਾਡੇ ਇੰਜੀਨੀਅਰ ਸਾਹਿਬਾਨ ਚਮਤਕਾਰ ਕਰਕੇ ਵਖਾ ਰਹੇ ਹਨ। ਇਸਦਾ ਨਤੀਜਾ ਇਹ ਹੋ ਰਿਹਾ ਹੈ ਕਿ ਮੇਰਾ ਸਾਰਾ ਹਲਕਾ ਤੇ ਭਿਖੀ ਦਾ ਇਲਾਕਾ ਪਾਣੀ ਓਵਰਫਲੋ ਹੋਣ ਕਰਕੇ ਹਰ ਸਾਲ ਡੁਬ ਰਿਹਾ ਹੈ । ਇਸ ਸਰਕਾਰ ਦੀ ਅਣਗਹਿਲੀ ਕਰਕੇ ਅਤੇ ਇਨ੍ਹਾਂ ਇੰਜੀਨੀਅਰਾਂ ਦੀ ਗ਼ਲਤੀ ਨਾਲ ਸਾਡਾ ਇਲਾਕਾ ਤਬਾਹ ਹੋ ਰਿਹਾ ਹੈ । ਫਿਰ ਤੁਸੀਂ ਇਨ੍ਹਾਂ ਇੰਜੀਨੀਅਰਾਂ ਦਾ ਇਕ ਹੋਰ ਕਰਿਸ਼ਮਾਂ ਵੇਖੋ । ਜਿਤਨਾ ਸਾਡੇ ਇਲਾਕੇ ਦਾ ਫਲੱਡ ਦਾ ਪਾਣੀ ਹੈ ਉਹ ਘੱਘਰ ਵਿੱਚ ਪੈ ਕੇ ਅੱਗੇ ਰਾਜਸਥਾਨ ਵਿੱਚ ਜਾਂਦਾ ਹੈ । ਜਿਨ੍ਹਾਂ ਦੋ ਸਾਈਫਨਾਂ ਥੱਲੇ ਦੀ ਇਹ ਪਾਣੀ ਲੰਘਦਾ ਹੈ ਉਨ੍ਹਾਂ ਦੀ ਕੈਪੈਸਟੀ 16 ਹਜ਼ਾਰ ਕਿਊਸਿਕ ਹੈ ਪਰ ਇਸ ਪੰਜਾਬ ਸਰਕਾਰ ਦੇ ਇੰਜੀਨੀਅਰ ਇਹ ਕਹਿੰਦੇ ਹਨ ਕਿ ਇਨ੍ਹਾਂ ਸਾਈਫਨਾਂ ਥਲੇ ਦੀ 26 ਹਜ਼ਾਰ ਕਿਊਸਿਕ ਪਾਣੀ ਕਢਣਾ ਹੈ । ਇਹੋ ਨਹੀਂ, ਇਨ੍ਹਾਂ ਦੀ ਪਹਿਲਾਂ ਇਹ ਸਕੀਮ ਵੀ ਸੀ ਕਿ ਲਿਸਾੜਾ ਡਰੇਨ ਦਾ ਪਾਣੀ ਵੀ ਇਨ੍ਹਾਂ ਸਾਈਫਨਾਂ ਰਾਹੀਂ ਕਢਣਾ ਹੈ ਪਰ ਖੁਸ਼ਕਿਸਮਤੀ ਨਾਲ ਉਹ ਸਕੀਮ ਤਾਂ ਬਦਲ ਗਈ ਵਰਨਾ ਇਹ ਤਾਂ ਉਨ੍ਹਾਂ ਸਾਈਫਨਾਂ ਰਾਹੀਂ ਜਿਨ੍ਹਾਂ ਦੀ ਕੈਪੈਸਟੀ ਸਿਰਫ 16 ਹਜ਼ਾਰ ਕਿਊਸਿਕ ਹੈ 36 ਹਜ਼ਾਰ ਕਿਊਸਿਕ ਪਾਣੀ ਕੱਢਣ ਦੀ ਕੋਸ਼ਿਸ਼ ਕਰ ਰਹੇ ਸਨ। ਮੈਂ ਇਨ੍ਹਾਂ ਨੂੰ ਕੇਵਲ ਇਹ ਕਹਿਣਾ ਚਾਹੁੰਦਾ ਹਾਂ ਕਿ ਘਟੋ ਘੱਟ ਇਹ ਤਾਂ ਕਰੋ ਕਿ ਉਸ ਅਗਲੀ ਡਰੇਨ ਨੂੰ ਇਤਨਾ ਡੂੰਘਾ ਤਾਂ ਪੁਟੋ ਜਿਤਨੀ ਡੂੰਘੀਆਂ ਪਿਛਲੀਆਂ ਡਰੇਨਾਂ ਹਨ ਜਿਨ੍ਹਾਂ ਦਾ ਪਾਣੀ ਕਿ ਉਸ ਨੇ ਅੱਗੇ ਖਿਚਣਾ ਹੈ ਤਾਕਿ ਪਾਣੀ ਓਵਰ ਫਲੋ ਹੋ ਕੇ ਇਲਾਕੇ ਨੂੰ ਬਰਬਾਦ ਨਾ ਕਰੇ।

ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲੀ ਯੋਜਨਾ ਵਿਚ ਤਕਰੀਬਨ 5,200 ਕਰਖਾਨੇ ਇਨ੍ਹਾਂ ਨੇ ਲਗਾਏ ਹਨ ਅਤੇ ਹੁਣ ਇਸ ਤੀਜੀ ਯੋਜਨਾ ਵਿੱਚ ਇਨ੍ਹਾਂ ਨੇ 3,866 ਹੋਰ ਕਾਰਖਾਨੇ

[ਸਰਦਾਰ ਸੁਰਜੀਤ ਸਿੰਘ ਥੇੜੀ]

ਲਗਾਉਣੇ ਹਨ। ਮੇਰਾ ਇਲਾਕਾ ਐਸਾ ਹੈ ਜੋ ਇੰਡਸਟਰੀ ਦੇ ਲਿਹਾਜ਼ ਨਾਲ ਬਹੁਤ ਬੈਕਵਰਡ ਹੈ ਹਾਲਾਂਕਿ ਬਠਿੰਡਾ ਤੇ ਫਿਰੋਜ਼ਪੁਰ ਦੇ ਜ਼ਿਲੇ ਕਪਾਹ ਤੇ ਫੂਡ ਗਰੇਨਜ਼ ਦੀ ਪੈਦਾਵਾਰ ਦੇ ਲਿਹਾਜ਼ ਨਾਲ ਗਰੇਨਰੀ ਆਫ ਇੰਡੀਆ ਕਹੇ ਜਾਂਦੇ ਹਨ । ਮੈਂ ਮੰਗ ਕਰਦਾ ਹਾਂ ਕਿ ਪੰਜਾਬ ਸਰਕਾਰ ਨੂੰ ਉਥੇ ਕੋਈ ਹੈਵੀ ਇੰਡਸਟਰੀ ਲਗਾਣੀ ਚਾਹੀਦੀ ਹੈ। ਮੈਂ ਤਜਵੀਜ਼ ਕਰਦਾ ਹਾਂ ਕਿ ਉਥੇ ਟੈਕਸਟਾਈਲ ਮਿਲ ਲਗਾਈ ਜਾਵੇ ਅਤੇ ਉਹ ਉਥੇ ਬਹੁਤ ਚੰਗੀ ਤਰ੍ਹਾਂ ਚਲ ਸਕਦੀ ਹੈ । ਮੇਰੇ ਇਲਾਕੇ ਦੇ ਨਾਲ ਦੇ ਜਿਤਨੇ ਇਲਾਕੇ ਬਢਲਾਡਾ ਰਾਮ ਪੁਰਾ ਫੂਲ ਤੇ ਬਠਿੰਡੇ ਦੇ ਇਲਾਕੇ ਹਨ ਉਨ੍ਹਾਂ ਸਾਰਿਆਂ ਵਿੱਚ ਇੰਡਸ-ਟਰੀਅਲ ਟਰੇਨਿੰਗ ਇੰਸਟੀਚਿਊਟ ਹਨ ਲੇਕਿਨ ਮੇਰੇ ਮਾਨਸਾ ਦੇ ਇਲਾਕੇ ਵਿੱਚ ਕੋਈ ਵੀ ਐਸਾ ਇੰਸਟੀਚਿਊਟ ਨਹੀਂ ਹੈ।

(*Deputy Speaker in the Chair*)

ਇਸ ਦੇ ਖੋਲ੍ਹਣ ਦਾ ਛੇਤੀ ਪਰਬੰਧ ਕੀਤਾ ਜਾਵੇ । ਜਿਥੋਂ ਤਕ ਐਜੂਕੇਸ਼ਨ ਦਾ ਤਅਲੁਕ ਹੈ ਮੇਰਾ ਹਲਕਾ ਬਹੁਤ ਹੀ ਬੈਕਵਰਡ ਹੈ । ਮੇਰੇ ਹਲਕੇ ਦੇ 40 ਮੀਲ ਆਸ ਪਾਸ ਕੋਈ ਕਾਲਜ ਨਹੀਂ ਹੈ। ਸਰਕਾਰ ਐਜੂਕੇਸ਼ਨ ਤੇ ਹਰ ਸਾਲ ਕਰੋੜਾਂ ਰੁਪਏ ਖਰਚ ਕਰਦੀ ਹੈ ਪਰ ਮੇਰੇ ਹਲਕੇ ਵਿਚ ਕੋਈ ਕਾਲਜ ਚਾਲੂ ਨਹੀਂ ਕੀਤਾ। ਇਸ ਬਾਰੇ ਅੱਗੇ ਕਈ ਦਫਾ ਮੰਗ ਕੀਤੀ ਜਾ ਚੁੱਕੀ ਹੈ ਅਤੇ ਹੁਣ ਫਿਰ ਮੈਂ ਮੰਗ ਕਰਦਾ ਹਾਂ ਕਿ ਉਥੇ ਛੇਤੀ ਹੀ ਕਾਲਜ ਖੋਲ੍ਹਿਆ ਜਾਵੇ। ਸਕੂਲਾਂ ਦਾ ਵੀ ਇਹੋ ਹਾਲ ਹੈ। ਪਿਛਲੀ ਦਫਾ ਮੈਂ ਇਕ ਸਵਾਲ ਵੀ ਕੀਤਾ ਸੀ ਲੇਕਿਨ ਇਸਦਾ ਮੈਨੂੰ ਅਜੇ ਤਕ ਸਰਕਾਰ ਵਲੋਂ ਕੋਈ ਜਵਾਬ ਨਹੀਂ ਮਿਲਿਆ ਹੈ । ਵਜ਼ੀਰ ਤਾਲੀਮ ਨੂੰ ਕਈ ਦਫਾ ਮੈਂ ਕਹਿ ਚੁਕਾ ਹਾਂ ਅਤੇ ਇਲਾਕੇ ਦੇ ਡੈਪੂਟੇਸ਼ਨ ਵੀ ਮਿਲ ਚੁਕੇ ਹਨ ਕਿ ਸਾਡੇ ਜੋ ਮਿਡਲ ਸਕੂਲ ਹੈ ਉਸ ਨੂੰ ਅਪਗਰੇਡ ਕਰ ਦਿਓ। ਜਦੋਂ ਡੈਪੂਟੇਸ਼ਨ ਆਉਂਦਾ ਹੈ ਤਾਂ ਵਜ਼ੀਰ ਸਾਹਿਬ ਉਨ੍ਹਾਂ ਨੂੰ ਕਹਿ ਦਿੰਦੇ ਹਨ ਕਿ ਆਪਣੇ ਹਲਕੇ ਦੇ ਐਮ. ਐਲ. ਏ. ਨੂੰ ਕਹੋ, ਮੈਂ ਕਰ ਦਿਆਂਗਾ, ਪਰ ਮੈਂ ਜਦੋਂ ਕਈ ਦਫਾ ਮਿਲ ਚੁਕਾ ਹਾਂ ਕਿ ਸਾਡੇ ਮਿਡਲ ਸਕੂਲ ਨੂੰ ਅਪਗਰੇਡ ਕਰੋ ਤਾਂ ਕਾਗਜ਼ ਲੈ ਲੈਂਦੇ ਹਨ ਫਿਰ ਪਤਾ ਨਹੀਂ ਉਨ੍ਹਾਂ ਕਾਗਜ਼ਾਤ ਨੂੰ ਕਿਸ ਰੱਦੀ ਦੀ ਟੋਕਰੀ ਵਿੱਚ ਸੁਟ ਦਿੰਦੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਮਾਨਸਾ ਦੇ ਮਿਡਲ ਸਕੂਲ ਨੂੰ ਛੇਤੀ ਹੀ ਅਪਗਰੇਡ ਕੀਤਾ ਜਾਵੇ।

ਸੜਕਾਂ ਬਾਰੇ ਵੀ ਮੇਰੇ ਹਲਕੇ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਹੈ। ਜਿਤਨੀਆਂ ਸੜਕਾਂ ਹਨ ਉਹ ਰੂਲਿੰਗ ਪਾਰਟੀ ਦੇ ਹਲਕੇ ਵਲ ਚਲੀਆਂ ਜਾਂਦੀਆਂ ਹਨ ਅਤੇ ਸਾਡੇ ਕੋਈ ਸੜਕ ਨਹੀਂ ਹੈ। ਉਥੇ ਕੁਝ ਇਲਾਕੇ ਐਸੇ ਹਨ ਜਿੱਥੇ ਪਵਿੱਤਰ ਸਥਾਨ ਹਨ ਅਤੇ ਉਥੇ ਲਖਾਂ ਯਾਤਰੀ ਜਾਂਦੇ ਹਨ। ਪੰਜਾਬ ਸਰਕਾਰ ਨੇ ਇਹ ਸਕੀਮ ਵੀ ਬਣਾਈ ਹੈ ਕਿ ਜੋ ਧਰਮ ਸਥਾਨ ਹਨ ਉਨ੍ਹਾਂ ਨੂੰ ਲਿੰਕ ਰੋਡਜ਼ ਰਾਹੀਂ ਜ਼ਰੂਰ ਮਿਲਾਇਆ ਜਾਵੇ ਪਰ ਅਸੀਂ ਕਈ ਦਫਾ ਡੈਪੂਟੇਸ਼ਨ ਲੈ ਕੇ ਮਿਲ ਚੁਕੇ ਹਾਂ ਕਿ ਝਨੀਰ ਬਢਲਾਡਾ ਰੋਡ ਬਣਾਈ ਜਾਵੇ ਕਿਉਂਕਿ ਉਥੇ ਬਰ੍ਹੇ ਦਾ ਧਰਮ ਅਸਥਾਨ ਹੈ ਜਿਸਦੀ ਯਾਤਰਾ ਕਰਨ ਲਈ ਹਰ ਸਾਲ ਲਖਾਂ ਯਾਤਰੀ ਜਾਂਦੇ ਹਨ । ਪਰ ਉਸ ਨੂੰ ਨਹੀਂ ਬਣਾਇਆ ਗਿਆ ਹੈ। ਇਸ ਸੜਕ ਨੂੰ ਛੇਤੀ ਬਨਾਉਣਾ ਚਾਹੀਦਾ ਹੈ। ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਵਲ ਧਿਆਨ ਦੇਵੇਗੀ ।

ਹੁਣ ਮੈਂ ਇਕ ਮਸਲੇ ਦਾ ਜ਼ਿਕਰ ਕਰਦਾ ਹਾਂ ਜਿਸਦਾ ਤਅੱਲੁਕ ਸਾਰੇ ਪੰਜਾਬ ਨਾਲ ਹੈ। ਇਸ ਬਾਰੇ ਪਿਛਲੇ ਕਈ ਦਿਨਾਂ ਤੋਂ ਚਰਚਾ ਚਲ ਰਹੀ ਹੈ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ

ਜਾਣ ਬੁਝ ਕੇ ਇਕ ਨਵਾਂ ਮਸਲਾ ਪੰਜਾਬ ਵਿੱਚ ਫਿਰ ਪੈਦਾ ਕਰਨ ਦੇ ਯਤਨ ਕਰ ਰਹੀ ਹੈ । ਇਨ੍ਹਾਂ ਨੇ ਪੰਜਾਬੀ ਜ਼ਬਾਨ ਤੇ ਇਹ ਸਰਕੂਲਰ ਕੱਢ ਕੇ ਸੱਟ ਮਾਰੀ ਹੈ ਕਿ ਡਿਸਟਰਿਕਟ ਲੈਵਲ ਤੇ ਜਿਸ ਜ਼ਬਾਨ ਵਿੱਚ ਕੋਈ ਚਾਹੇ ਉਸਨੂੰ ਉਸੇ ਜ਼ਬਾਨ ਉਸੇ ਜ਼ਬਾਨ ਵਿੱਚ ਜਵਾਬ ਦਿੱਤਾ ਜਾ ਸਕਦਾ ਹੈ। ਮੈਂ ਕਹਾਂਗਾ ਕਿ ਪੰਜਾਬ ਵਿੱਚ ਜੇਕਰ ਅਜੇ ਤਕ ਨਹੀਂ ਤਾਂ ਅੱਗੇ ਨੂੰ ਸਰਕਾਰ ਐਸੇ ਹਾਲਾਤ ਪੈਦਾ ਕਰ ਰਹੀ ਹੈ ਜਿਹੜੇ ਜੇਕਰ ਸਾਊਥ ਵਰਗੇ ਨਹੀਂ ਤਾਂ ਘਟੋ ਘੱਟ ਉਨ੍ਹਾਂ ਨਾਲ ਮਿਲਦੇ ਜੁਲਦੇ ਹੋ ਜਾਣਗੇ। ਪੰਜਾਬੀ ਜ਼ਬਾਨ ਬਾਰੇ ਪੰਡਤ ਜੀ ਨੇ ਸਾਨੂੰ ਯਕੀਨ ਦਿਲਾਇਆ ਸੀ ਕਿ ਇਸਦੀ ਪੂਰੀ ਰਾਖੀ ਹੋਵੇਗੀ ਅਤੇ ਉਸਦੀ ਤਰਕੀ ਲਈ ਜੋ ਪੰਜਾਬੀ ਯੂਨੀਵਰਸਿਟੀ ਬਣਾਈ ਗਈ ਉਸ ਨਾਲ ਵੀ ਚੰਗਾ ਸਲੂਕ ਨਹੀਂ ਕੀਤਾ ਜਾ ਰਿਹਾ। ਤੁਸੀਂ ਵੇਖੋ ਕਿ ਇਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦੇ ਖਰਚ ਵਿਚੋਂ 10 ਲਖ ਰੁਪਿਆ ਕਢ ਕੇ ਕੁਰੂਕਸ਼ੇਤਰ ਯੂਨੀਵਰਸਿਟੀ ਨੂੰ ਦੇ ਦਿੱਤਾ ਹੈ ਹਾਲਾਂਕਿ ਪੰਜਾਬੀ ਯੂਨੀਵਰਸਿਟੀ ਦੇ ਦਫਤਰ ਅਜੇ ਨਹੀਂ ਬਣੇ ਹਨ। ਉਨ੍ਹਾਂ ਦੇ ਇੰਜਨੀਅਰ ਵੇਹਲੇ ਬੈਠੇ ਹਨ ਅਤੇ ਵੇਖ ਰਹੇ ਹਨ ਕਿ ਕਦੋਂ ਪੈਸੇ ਮਿਲਦੇ ਹਨ। ਇਸ ਦੇ ਨਾਲ ਨਾਲ ਹੀ ਇਨ੍ਹਾਂ ਨੇ ਇਹ ਪਖੰਡ ਕੀਤਾ ਹੈ ਕਿ ਪੰਜਾਬੀ ਯੂਨੀਵਰਸਿਟੀ ਦਾ ਜੋ ਏਰੀਆ ਹੈ ਉਹ ਪਟਿਆਲਾ ਤਕ ਮਹਿਦੂਦ ਰਖਿਆ ਹੈ ਜਿੱਥੇ ਪੰਜ ਸਤ ਕਾਲਿਜ ਤੇ ਸਕੂਲ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਨੂੰ ਸਾਰੇ ਪੰਜਾਬੀ ਰਿਜਨ ਤਕ ਐਕਸਟੈਂਡ ਕੀਤਾ ਜਾਵੇ ਅਤੇ ਕੁਰੂਕਸ਼ੇਤਰ ਯੂਨੀਵਰਸਿਟੀ ਨੂੰ ਸਾਰੇ ਹਿੰਦੀ ਰਿਜਨ ਤੇ ਲਾਗੂ ਕਰ ਦਿੱਤਾ ਜਾਵੇ ਤਾਂਕਿ ਦੋਵੇਂ ਜ਼ਬਾਨਾਂ ਤਰੱਕੀ ਕਰ ਸਕਨ, ਨਹੀਂ ਤਾਂ ਪੰਜਾਬ ਵਿੱਚ ਐਸੇ ਹਾਲਾਤ ਪੈਦਾ ਹੋ ਜਾਣ ਦਾ ਖਤਰਾ ਅੱਜ ਹਰ ਸਿਆਣਾ ਆਦਮੀ ਸਮੈਲ ਕਰ ਰਿਹਾ ਹੈ। (ਘੰਟੀ)।

ਆਖਿਰ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਰੋਜ਼ ਇਹ ਚਰਚਾ ਸੁਣਦੇ ਹਾਂ ਕਿ ਹਰਿਆਣੇ ਨਾਲ ਡਿਸਕ੍ਰਿਮੀਨੇਸ਼ਨ ਹੁੰਦੀ ਹੈ ਅਤੇ ਇਹ ਗੱਲ ਸਿਰਫ ਅਪੋਜ਼ੀਸ਼ਨ ਵਾਲੇ ਹੀ ਨਹੀਂ ਕਹਿੰਦੇ ਬਲਕਿ ਸਰਕਾਰੀ ਬੈਂਚਾਂ ਵਾਲੇ ਵੀ ਕਹਿੰਦੇ ਹਨ। ਇਸ ਲਈ ਅਸੀਂ ਵੀ ਮਹਿਸੂਸ ਕਰਦੇ ਹਾਂ ਕਿ ਇਸ ਵਿੱਚ ਜ਼ਰੂਰ ਕੋਈ ਗੱਲ ਹੋਣੀ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਸੈਂਟਰ ਨੂੰ ਸਿਫਾਰਸ਼ ਕਰਨੀ ਚਾਹੀਦੀ ਹੈ ਕਿ ਹਰਿਆਣੇ ਨਾਲ ਜੋ ਡਿਸਕ੍ਰਿਮੀਨੇਸ਼ਨ ਹੋ ਰਹੀ ਹੈ ਉਸ ਨੂੰ ਦੂਰ ਕੀਤਾ ਜਾਵੇ ਅਤੇ ਹਰਿਆਣੇ ਨੂੰ ਹਰਿਆਣੇ ਵਾਲਿਆਂ ਦੀ ਮਰਜ਼ੀ ਤੇ ਛੱਡ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਖੁਦਮੁਖਤਾਰ ਬਣਾ ਦਿਓ ਕਿ ਉਹ ਆਪਣੀ ਹਕੂਮਤ ਖੁਦ ਚਲਾਉਣ।

**ਸਰਦਾਰ ਉਮਰਾਉ ਸਿੰਘ** (ਪੱਟੀ) : ਡਿਪਟੀ ਸਪੀਕਰ ਸਾਹਿਬਾ, ਸਾਡੇ ਫਾਈਨੈਂਸ ਮਨਿਸਟਰ ਸਾਹਿਬ, ਸਰਦਾਰ ਕਪਰ ਸਿੰਘ ਨੇ ਹਾਊਸ ਵਿੱਚ ਜਿਹੜਾ ਬਜਟ ਪੇਸ਼ ਕੀਤਾ ਹੈ ਉਸਦੀ ਸ਼ਲਾਘਾ ਸਾਰੀਆਂ ਪਾਰਟੀਆਂ ਨੇ ਕੀਤੀ ਹੈ। ਮੈਂ ਵੀ ਸਰਦਾਰ ਕਪੂਰ ਸਿੰਘ ਨੂੰ ਇਸ ਬਾਰੇ ਵਧਾਈ ਦਿੰਦਾ ਹਾਂ। ਮੈਨੂੰ ਕੁਝ ਬਜਟ ਵੇਖ ਕੇ ਨਿਰਾਸ਼ਾ ਵੀ ਹੋਈ ਹੈ। ਮੈਂ ਸਰਦਾਰ ਕਪੂਰ ਸਿੰਘ ਜੀ ਨਾਲ 6 ਸਾਲ ਕੌਂਸਿਲ ਵਿੱਚ ਰਿਹਾ ਹਾਂ। ਉਥੇ ਵੀ ਉਹ ਮੇਰੀ ਗੱਲ ਨੂੰ ਕਾਫ਼ੀ ਧਿਆਨ ਨਾਲ ਸੁਣਦੇ ਸਨ ਮੈਂ ਆਸ ਕਰਦਾ ਹਾਂ ਕਿ ਹੁਣ ਵੀ ਮੇਰੀਆਂ ਗੱਲਾਂ ਉੱਤੇ ਗੌਰ ਕਰਨਗੇ । ਸਾਡਾ ਇਲਾਕਾ ਪਹਿਲਾਂ ਲਾਹੌਰ ਡਿਸਟਰਿਕਟ ਵਿੱਚ ਹੁੰਦਾ ਸੀ ਬਾਅਦ ਵਿੱਚ ਰੈਡ ਕਲਿਫ ਨੇ ਇਸ ਇਲਾਕੇ ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਨਾਲ ਸ਼ਾਮਲ ਕਰ ਦਿੱਤਾ ਸੀ। ਸਾਡੇ ਇਲਾਕੇ ਦੇ ਨਾਲ ਹੀ ਪਹਿਲਾਂ ਕਾਲਿਜ ਅਤੇ ਯੂਨੀਵਰਸਿਟੀ ਸੀ, ਲੇਕਿਨ ਦੇਸ਼ ਦੀ ਆਜ਼ਾਦੀ ਦੇ ਬਾਅਦ ਸਾਡੇ ਇਲਾਕੇ ਵਿੱਚ ਕੋਈ ਕਾਲਿਜ ਨਹੀਂ ਹੈ। ਸਾਡੇ ਇਲਾਕੇ ਵਿੱਚ 25 ਹਾਈ ਸਕੂਲ ਹਨ, ਸਾਡੀ ਬਹੁਤ ਦੇਰੀਨਾ ਮੰਗ ਹੈ ਕਿ ਉਥੇ ਕਾਲਿਜ ਖੋਲ੍ਹਿਆ ਜਾਵੇ ਲੇਕਿਨ ਸਰਕਾਰ ਨੇ ਅਜੇ ਤਕ ਕੋਈ ਗੌਰ ਨਹੀਂ ਕੀਤਾ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਕਾਰ ਉਥੇ (ਪੱਟੀ ਵਿੱਚ) ਕਾਲਿਜ ਖੋਲ੍ਹਣ ਦਾ ਪਰਬੰਧ ਕਰੇ । ਇਹ ਇਲਾਕਾ

[ਸਰਦਾਰ ਉਮਰਾਓ ਸਿੰਘ]

ਬਾਰਡਰ ਤੇ ਹੈ । ਇਸ ਦੀ ਵਜ੍ਹਾ ਨਾਲ ਬਾਕੀ ਦੇ ਜ਼ਿਲ੍ਹੇ ਬਚੇ ਹੋਏ ਹਨ। ਅਗਰ ਇਹ ਬਾਰਡਰ ਤੇ ਹੌਸਲੇ ਨਾਲ ਮੁਕਾਬਲਾ ਨਾ ਕਰਨ ਤਾਂ ਪਤਾ ਨਹੀਂ ਬਾਕੀ ਦੇ ਲੋਕ ਕਿਥੇ ਪਹੁੰਚ ਜਾਂਦੇ।

ਹਾਊਸ ਵਿੱਚ ਕਿਹਾ ਜਾਂਦਾ ਹੈ ਕਿ ਅੰਮ੍ਰਿਤਸਰ ਵਿੱਚ ਕਾਫੀ ਡੀਵੈਲਪਮੈਂਟ ਹੋਈ ਹੈ । ਮੈਂ ਤਾਂ ਸਮਝਦਾ ਹਾਂ ਕਿ ਅੰਮ੍ਰਿਤਸਰ ਦੀਆਂ ਜ਼ਮੀਨਾਂ ਫਲਡਾਂ ਦੇ ਕਾਰਨ ਅਤੇ ਸੇਮ ਦੇ ਕਾਰਨ ਖਰਾਬ ਹੋ ਰਹੀਆਂ ਹਨ, ਉਥੋ ਦੀ ਆਬਾਦੀ ਵੀ ਘਟਦੀ ਜਾ ਰਹੀ ਹੈ । ਉਨ੍ਹਾਂ ਨੂੰ ਕਈ ਕਿਸਮ ਦੀਆਂ ਔਕੜਾਂ ਆ ਰਹੀਆਂ ਹਨ, ਅੰਮ੍ਰਿਤਸਰ ਨੂੰ ਹੀ ਲੈ ਲਉ। ਇਹ ਪਹਿਲਾਂ ਹੀ ਤਜਾਰਤ ਦਾ ਮਰਕਜ਼ ਸੀ। ਇਥੇ ਕਾਬਲ ਤਕ ਤਜਾਰਤ ਹੁੰਦੀ ਸੀ। ਬਾਰਡਰ ਉੱਤੇ ਹੋਣ ਦੇ ਕਾਰਨ ਇਸ ਦੀ ਪੱਜ਼ੀਸ਼ਨ ਘਟਦੀ ਜਾ ਰਹੀ ਹੈ। ਇਸ ਨੂੰ ਇੰਡਸਟ੍ਰੀਅਲਾਈਜ਼ ਕੀਤਾ ਜਾਵੇ ਤਾਕਿ ਇਥੇ ਹੋਰ ਕੰਮ ਵੱਧ ਸਕੇ। ਦੇਸ਼ ਦੀ ਆਜ਼ਾਦੀ ਦੇ ਬਾਅਦ ਅੰਮ੍ਰਿਤਸਰ ਵਿੱਚ ਦੋ ਹੀ ਚੀਜ਼ਾਂ ਬਣਾਈਆਂ ਗਈਆਂ ਹਨ। ਪਿਛਲੇ 17 ਸਾਲਾਂ ਵਿੱਚ ਅੰਮ੍ਰਿਤਸਰ ਵਿੱਚ ਜੇਲ੍ਹ ਖਾਨਾ ਅਤੇ ਪਾਗਲ ਖਾਨਾ ਹੀ ਬਣਾਇਆ ਗਿਆ ਹੈ । ਉਥੇ ਸਰਕਾਰ ਜਿੰਨੇ ਜਿਥੋਂ ਆਦਮੀ ਭੇਜਣਾ ਚਾਹੇ ਭੇਜ ਦੇਵੇ (ਹਾਸਾ) (ਵਿਘਨ) ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਥੇ ਇੰਡਸਟਰੀ ਖੋਲ੍ਹੀ ਜਾਵੇ ਯੂਨੀਵਰਸਿਟੀ ਖੋਲ੍ਹੀ ਜਾਵੇ ਤਾਂਕਿ ਲੋਕ ਉਚ ਸ਼ਿਖਸ਼ਾ ਹਾਸਲ ਕਰ ਸਕਣ । ਹਿੰਦੁਸਤਾਨ ਦੇ ਹੀ ਨਹੀਂ ਬਲਕਿ ਦੂਜੇ ਮੁਲਕਾਂ ਦੇ ਲੋਕ ਇਸ ਸ਼ਹਿਰ ਨੂੰ ਵੇਖਣ ਲਈ ਆਉਂਦੇ ਹਨ। ਇਸ ਲਈ ਸਰਕਾਰ ਇਸ ਦੀ ਡੀਵੈਲਪਮੈਂਟ ਲਈ ਪ੍ਰਬੰਧ ਕਰੇ।

ਡਿਪਟੀ ਸਪੀਕਰ ਸਾਹਿਬਾ, ਮੇਰੇ ਹਲਕੇ ਵਿੱਚ 17 ਸਾਲਾਂ ਤੋਂ ਫਲੱਡਜ਼ ਆ ਰਹੇ ਹਨ। ਹਰ ਸਾਲ ਸਰਕਾਰ ਹਜ਼ਾਰਾਂ ਰੁਪਏ ਖਰਚ ਕਰਦੀ ਹੈ ਲੇਕਿਨ ਫਲਡਜ਼ ਰੁਕੇ ਨਹੀਂ, ਮਨਿਸਟਰਜ਼ ਵੀ ਫਲੱਡਜ਼ ਦੇ ਸਮੇਂ ਮੌਕੇ ਤੇ ਜਾ ਕੇ 6-7 ਫੁਟ ਪਾਣੀ ਵੇਖਦੇ ਹਨ ਅਤੇ ਡਰੇਨ ਬਣਾਉਣ ਦਾ ਵਾਇਦਾ ਵੀ ਕਰ ਆਉਂਦੇ ਹਨ। ਅਸੀਂ ਮਨਿਸਟਰਾਂ ਦੇ ਕਹਿਣ ਦੇ ਮੁਤਾਬਿਕ ਵਾਇਦਾ ਪੱਕਾ ਕਰ ਦਿੰਦੇ ਹਾਂ ਪਰ ਅਜੇ ਤਕ ਡਰੇਨਜ਼ ਨਹੀਂ ਬਣਾਈਆਂ ਗਈਆਂ । ਲੋਕ ਸਾਨੂੰ ਵੀ ਪੁਛਦੇ ਹਨ ਕਿ ਕਿਸ ਜ਼ਿੰਮੇਦਾਰੀ ਦੇ ਨਾਲ ਕਹਿੰਦੇ ਹੋ । ਇਕ ਜ਼ਿੰਮੇਦਾਰ ਆਦਮੀ ਨੇ ਕਿਹਾ ਕਿ ਇਹ ਬਾਰਡਰ ਦਾ ਇਲਾਕਾ ਹੈ । ਅਗਰ ਡਰੇਨ ਖੋਦੀ ਜਾਵੇ ਤਾਂ ਪਾਕਿਸਤਾਨ ਕੋਲੋਂ ਇਜਾਜ਼ਤ ਲੈਣੀ ਪੈਂਦੀ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਪਹਿਲਾਂ ਆਪਣੇ ਲੋਕਾਂ ਨੂੰ ਬਚਾਉਣ ਦਾ ਯਤਨ ਕਰਨਾ ਚਾਹੀਦਾ ਹੈ। ਪਾਕਿਸਤਾਨ ਦੀ ਨਾਰਾਜ਼ਗੀ ਤੋਂ ਡਰਦੇ ਹੋਏ ਆਪਣੇ ਇਲਾਕੇ ਨੂੰ ਬਰਬਾਦ ਨਹੀਂ ਕਰ ਦੇਣਾ ਚਾਹੀਦਾ। ਉਥੇ ਪ੍ਰਾਪਰ ਡਰੇਨਜ਼ ਬਣਾਉਣੀਆਂ ਚਾਹੀਦੀਆਂ ਹਨ। ਫਲੱਡਜ਼ ਦੇ ਕਾਰਨ ਉਥੇ ਸਾਫ ਪਾਣੀ ਨਹੀਂ ਹੈ। ਉਤੇ ਟਯੂਬਵੈਲਜ਼ ਕਾਮਯਾਬ ਨਹੀਂ ਹੋ ਸਕਦੇ। ਇਸ ਲਈ ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਦੋ ਡਰੇਨਾਂ ਖੋਦੀਆਂ ਜਾਣ। ਉਹ ਪਾਣੀ ਜ਼ਮੀਨਾਂ ਨੂੰ ਸੈਰਾਬ ਕਰਨ ਲਈ ਵਰਤਿਆ ਜਾਵੇ ਤਾਕਿ ਅਨਾਜ ਪੈਦਾ ਹੋ ਸਕੇ। ਡਿਪਟੀ ਸਪੀਕਰ ਸਾਹਿਬਾ, ਮੈਨੂੰ ਇਕ ਗੱਲ ਯਾਦ ਆ ਗਈ ਹੈ ਕਿ ਜਦੋਂ ਸੈਕੰਡ ਵਰਲਡ ਵਾਰ ਲੱਗੀ ਹੋਈ ਸੀ ਉਸ ਵੇਲੇ ਕਿਸੇ ਪੁਲਸ ਅਫਸਰ ਨੇ ਕਿਹਾ ਸੀ ਕਿ ਸਿਵਿਲ ਸਪਲਾਈ ਦਾ ਮਹਿਕਮਾ ਕੁਰੱਪਸ਼ਨ ਕਰਨ ਵਿੱਚ ਨੰਬਰ 1 ਤੇ ਆ ਗਿਆ ਹੈ। ਕੁਰੱਪਸ਼ਨ ਹੀ ਕਰਦੇ ਤਾਂ ਇਹ ਗੱਲ ਮਾੜੀ ਸੀ ਲੇਕਿਨ ਹੁਣ ਤਾਂ ਕੁਰੱਪਸ਼ਨ ਦੇ ਨਾਲ ਲੋਕਾਂ ਨੂੰ ਨਾਜਾਇਜ਼ ਤੰਗ ਕੀਤਾ ਜਾਂਦਾ ਹੈ। ਲੋਕਾਂ ਨੂੰ 5, ਜਾਂ 10 ਸੇਰ ਖੰਡ ਲੈਣ ਲਈ 20 ਮੀਲਾਂ ਤੋਂ ਆਉਣਾ ਪੈਂਦਾ ਹੈ ਲੇਕਿਨ ਇਨਸਪਕਟਰਜ਼ ਉਨ੍ਹਾਂ ਕੋਲੋਂ ਪੈਸੇ ਨਹੀਂ ਲੈਂਦੇ ਬਲੇਕਿ ਤੰਗ ਵੀ ਕਰਦੇ ਹਨ। ਉਨ੍ਹਾਂ ਨੂੰ ਬਹੁਤ ਦੇਰ ਤਕ ਇਨਸਪੈਕਟਰਾਂ ਦੇ ਤਰਲੇ ਕਢਣੇ ਪੈਂਦੇ ਹਨ। ਕੀਮਤ ਤਾਂ ਲੋਕਾਂ ਨੂੰ ਦੇਣੀ ਪੈਂਦੀ ਹੈ ਪਰ ਇਹ ਲੋਕਾਂ ਨੂੰ ਬਹੁਤ ਖੱਜਲ ਕਰਦੇ ਹਨ।

ਡਿਪਟੀ ਸਪੀਕਰ ਸਾਹਿਬਾ, ਇੰਡੀਪੈਂਡੈਂਸ ਦੇ ਬਾਅਦ ਇਨਸਪੈਕਟਰਜ਼ ਰਾਜ ਬਣ ਗਿਆ ਹੈ। ਲੋਕਾਂ ਨੂੰ ਛੋਟੇ ਕੰਮ ਲਈ ਸਿਫਾਰਸ਼ਾਂ ਢੂੰਡਣੀਆਂ ਪੈਂਦੀਆਂ ਹਨ। ਇਸ ਵਲ ਸਰਕਾਰ ਨੂੰ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਲੋਕ ਇਸ ਤਕਲੀਫ ਤੋਂ ਤੰਗ ਆ ਕੇ ਸਰਕਾਰ ਨੂੰ ਕੋਸਦੇ ਹਨ ਤੇ ਵਿਰੋਧੀ ਪਾਰਟੀਆਂ ਇਸ ਗੱਲ ਦਾ ਫਾਇਦਾ ਉਠਾਉਂਦੀਆਂ ਹਨ ।

ਡਿਪਟੀ ਸਪੀਕਰ ਸਾਹਿਬਾ, ਇੰਡੀਪੈਡੈਂਸ ਦੇ ਬਾਅਦ ਐਫੀਡੇਵਿਟ ਦੀ ਬਹਾਰ ਹੀ ਲੱਗ ਗਈ ਹੈ। ਅਗਰ ਕਿਸੇ ਨੇ ਆਪਣਾ ਲੜਕਾ ਸਕੂਲ ਵਿੱਚ ਦਾਖਲ ਕਰਾਉਣਾ ਹੋਵੇ ਅਤੇ ਨੌਕਰੀ ਲਈ ਵੀ, ਐਫੀਡੇਵਿਟ ਬਿਆਨ ਹਲਫੀ ਦੇਣ ਦੀ ਲੋੜ ਹੈ। ਅੱਜ ਕਲ ਹਰ ਕੰਮ ਲਈ ਐਫੀਡਵਿਟ ਦੀ ਲੋੜ ਹੈ। ਐਫੀਡੇਵਿਟ ਅਟੈਸਟ ਕਰਾਉਣ ਲਈ ਉਸੇ ਆਦਮੀ ਨੂੰ ਇਕ ਸ਼ਨਾਖਤੀ ਆਦਮੀ ਵੀ ਆਪਣੇ ਨਾਲ 30 ਮੀਲ ਤੋਂ ਜਾਂ ਆਪਣੇ ਪਿੰਡ ਤੋਂ ਲਿਆਉਣਾ ਪੈਂਦਾ ਹੈ। ਮੈਜਿਸਟਰੇਟ ਵੀ ਇਸ ਕੰਮ ਤੋਂ ਤੰਗ ਆ ਚੁਕੇ ਹਨ। ਉਹ ਕਹਿੰਦੇ ਹਨ ਕਿ ਮੁਕਦਮੇ ਡਿਸਪੋਜ਼ ਆਫ ਕਰੀਏ ਜਾਂ ਐਫੀਡੇਵਿਟਸ ਅਟੈਸਟ ਕਰੀਏ। ਇਨ੍ਹਾਂ ਛੋਟੇ ਛੋਟੇ ਕੰਮਾਂ ਲਈ ਲੋਕਾਂ ਦੇ ਨਾਜਾਇਜ਼ 5-7 ਰੁਪਏ ਜ਼ਾਇਆ ਹੋ ਜਾਂਦੇ ਹਨ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ ਤਾਕਿ ਲੋਕ ਇਸ ਮੁਸ਼ਕਲ ਤੋਂ ਛੁਟਕਾਰਾ ਪਾ ਸਕਣ ।

ਡਿਪਟੀ ਸਪੀਕਰ ਸਾਹਿਬਾ, ਅੱਜ ਕਲ ਤਾਂ ਮੀਟਿੰਗਜ਼ ਹੀ ਹੁੰਦੀਆਂ ਰਹਿੰਦੀਆਂ ਹਨ, ਤਹਿਸੀਲ ਹੈਡਕੁਆਰਟਰਜ਼ ਜਾਂ ਡਿਸਟਰਿਕਟ ਹੈਡ ਕੁਆਰਟਰਜ਼ ਵਿੱਚ ਤਾਂ ਮਹੀਨੇ ਵਿੱਚ 20 ਦਿਨ ਮੀਟਿੰਗਜ਼ ਹੁੰਦੀਆਂ ਰਹਿੰਦੀਆਂ ਹਨ । ਉਥੇ ਲੋਕਾਂ ਦਾ ਕੰਮ ਨਹੀਂ ਹੁੰਦਾ। ਇਸ ਲਈ ਸਰਕਾਰ ਨੂੰ ਇਥੇ ਹੀ ਪਾਲਿਸੀ ਤਿਆਰ ਕਰਨੀ ਚਾਹੀਦੀ ਹੈ ਤਾਕਿ ਉਥੇ ਪਾਲਿਸੀ ਉੱਤੇ ਅਮਲ ਹੋ ਸਕੇ । ਅੱਜ ਕਲ ਤਾਂ ਉਥੇ ਪਟਵਾਰੀਆਂ ਦੀ ਮੀਟਿੰਗ ਕਾਨੂੰਗੋਆਂ ਦੀ ਮੀਟਿੰਗ ਜਾਂ ਤਹਿਸੀਲਦਾਰਾਂ ਦੀ ਮੀਟਿੰਗ ਵਿੱਚ ਸਟਾਫ ਦਾ ਬਹੁਤ ਸਾਰਾ ਵਕਤ ਜ਼ਾਇਆ ਹੋ ਰਿਹਾ ਹੈ । ਆਮ ਜਨਤਾ ਇਸ ਤਕਲੀਫ ਤੋਂ ਤੰਗ ਆ ਰਹੀ ਹੈ। ਸਰਕਾਰ ਇਸ ਵਲ ਜ਼ਰੂਰ ਧਿਆਨ ਦੇਵੇ ।

ਸਰਕਾਰ ਨੇ ਸਟੈਂਪ ਡਿਊਟੀ ਤਾਂ ਘਟਾ ਦਿੱਤੀ ਹੈ ਲੇਕਿਨ ਬਹੁਤ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਲੋਕ ਰਜਿਸਟਰੀ ਕਰਾਉਣ ਲਈ ਤਹਿਸੀਲ ਵਿੱਚ ਜਾਂਦੇ ਹਨ ਉਥੇ ਰਜਿਸ-ਟਰੇਸ਼ਨ ਕਲਰਕ ਉਸ ਵਿੱਚ ਘੱਟ ਕੀਮਤ ਲੱਗੀ ਹੋਈ ਦਸ ਕੇ ਜਾਂ ਹੋਰ ਤਰੀਕੇ ਨਾਲ ਰਜਿਸਟਰੀ ਐਕਸੈਪਟ ਹੋਣ ਵਿੱਚ ਰੁਕਾਵਟ ਪਾਉਂਦਾ ਹੈ। ਉਸ ਦਾ ਮਤਲਬ ਤਾਂ ਲੋਕਾਂ ਕੋਲੋਂ ਰਿਸ਼ਵਤ ਲੈਣ ਦਾ ਹੁੰਦਾ ਹੈ। ਉਹ ਤਾਂ ਸੌਦੇ ਬਾਜ਼ੀ ਕਰਦਾ ਹੈ। ਇਸ ਲਈ ਅਗਰ ਤਹਿਸੀਲਦਾਰ ਨੂੰ ਕੋਈ ਕੀਮਤ ਦੇ ਬਾਰੇ ਸ਼ਕ ਹੋਵੇ ਤਾਂ ਉਸ ਦੀ ਜਾਂਚ ਲਈ ਤਜਵੀਜ਼ ਕਰਕੇ ਕੁਲੈਕਟਰ ਦੇ ਪਾਸ ਕੇਸ ਭੇਜੇ ਅਤੇ ਉਸ ਉੱਤੇ ਕੁਲੈਕਟਰ ਹੀ ਫੈਸਲਾ ਕਰੇ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ । (ਘੰਟੀ)

ਮੈਂ ਇਕ ਹੋਰ ਗੱਲ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਖੇਮ ਕਰਨ ਬਾਰਡਰ ਦਾ ਕਸਬਾ ਹੈ। ਉਥੇ ਅਫਸਰ ਇਸ ਲਈ ਨਹੀਂ ਜਾਂਦੇ ਕਿ ਉਥੇ ਲੜਕੀਆਂ ਦਾ ਕੋਈ ਹਾਈ ਸਕੂਲ ਨਹੀਂ। ਮਿਡਲ ਸਕੂਲ ਨੂੰ ਅਪਗ੍ਰੇਡ ਕਰਕੇ ਹਾਈ ਸਕੂਲ ਬਣਾਇਆ ਜਾਣਾ ਚਾਹੀਦਾ ਹੈ। ਉਥੇ ਕਸਟਮ ਦਾ ਦਫਤਰ ਬਣਿਆ ਹੈ, ਪੀ. ਏ. ਪੀ. ਹੈਡ ਕੁਆਰਟਰ ਵੀ ਬਣ ਗਿਆ ਹੈ । ਇਸ ਲਈ ਉਥੇ ਲੜਕੀਆਂ ਦੀ ਪੜ੍ਹਾਈ ਦਾ ਵੀ ਠੀਕ ਪ੍ਰਬੰਧ ਹੋਣਾ ਚਾਹੀਦਾ ਹੈ।

[ਸਰਦਾਰ ਉਮਰਾਓ ਸਿੰਘ]

ਘੜਿਆਲਾ ਸੈਂਟ ਪਰ ਸੈਂਟ ਰਿਫੂਜੀਆਂ ਦਾ ਪਿੰਡ ਸੀ। ਜਦੋਂ ਪਾਰਟੀਸ਼ਨ ਹੋਈ ਤਾਂ ਡਿਸਟ੍ਰਿਕਟ ਬੋਰਡ ਅੰਮ੍ਰਿਤਸਰ ਨੇ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਿਆ ਕਿ ਉਥੇ ਸਕੂਲ ਨੂੰ ਅਪਗ੍ਰੇਡ ਕਰਕੇ ਹਾਈ ਸਕੂਲ ਬਣਾਇਆ ਜਾਵੇ। ਉਥੇ ਇਕ ਅਜਿਹਾ ਡੀ. ਸੀ. ਲਗਾ ਹੋਇਆ ਸੀ ਜਿਹੜਾ ਕਿ ਅੰਗ੍ਰੇਜ਼ਾਂ ਦੇ ਵੇਲੇ ਬਤੌਰ ਮੈਜਿਸਟ੍ਰੇਟ ਦੇ ਲਾਹੌਰ ਕਾਂਗਰਸੀਆਂ ਨੂੰ ਮਾਰਦਾ ਰਿਹਾ ਸੀ। ਇਥੇ ਡੀ. ਸੀ. ਲਗਾ ਤਾਂ ਉਸ ਨੇ ਯੂਨਾਨੀਮਸ ਰੈਜ਼ੋਲਿਊਸ਼ਨ ਹੁੰਦਿਆਂ ਵੀ ਕਿਹਾ ਕਿ ਮੈਨੂੰ ਨਹੀਂ ਐਪ੍ਰੋਚ ਕੀਤਾ, ਮੈਂਬਰਾਂ ਨੂੰ ਐਪ੍ਰੋਚ ਕੀਤਾ ਹੈ। ਉਸ ਨੇ ਰੈਜ਼ੋਲਿਊਸ਼ਨ ਸਸਪੈਂਡ ਕਰ ਦਿੱਤਾ। 15 ਸਾਲ ਹੋ ਗਏ ਹਨ, ਉਹ ਸਕੂਲ ਅਜੇ ਤਕ ਮਿਡਲ ਹੀ ਬਣਿਆ ਹੋਇਆ ਹੈ। ਇਸ ਨੂੰ ਅਪਗ੍ਰੇਡ ਕਰਕੇ ਹਾਈ ਸਕੂਲ ਬਣਾਇਆ ਜਾਣਾ ਚਾਹੀਦਾ ਹੈ।

ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਟਾਈਮ ਦਿੱਤਾ ਹੈ।

**श्री बनवारी लाल** (कनीना एस. सी.) : डिप्टी स्पीकर साहिबा, आपने मुझे बोलने के लिये टाइम दिया है इसके लिये शुक्रिया अदा करता हूँ।

बजट पर चार दिन से बहस हो रही है जहां तक छोटे मुलाजमों को रिलीफ देने का सम्बन्ध है या टैक्स लगाये जाने का सम्बन्ध है उसके लिये गवर्नमेंट बधाई की अधिकारी है। लेकिन जब मैं शैडियूल्ड कास्टस या बैकवर्ड क्लासिज़ की तरफ देखता हूँ तो मुझे वही पुराना नकशा नज़र आता है। इस नक्शे में कोई तबदीली नहीं की गई। पंजाब में तकरीबन हरिजनों की आबादी चालीस, बयालीस लाख के करीब है। इनके लिये पीने के पानी के वास्ते स्कीम की तरफ ध्यान दिलाना चाहता हूँ। सोशलिस्ट स्टेट के अंदर हर एक इंसान को तीन चीजें अवश्य चाहिएं। वे हैं रोटी, पानी और मकान.....कपड़े की बात तो छोड़िए। हिन्दुस्तान के अंदर कहावत है कि पानी से पतली चीज़ कोई नहीं होती। लेकिन पंजाब के सारे हरिजनों के लिये 60 हजार रुपया रखा गया है। साथ ही कंडीशन भी लगा दी गई है कि हिन्दी रिजन के अंदर 12 हजार रुपया खर्च किया जाएगा और पंजाबी रिजन के अंदर 48 हजार रुपया खर्च किया जाएगा। इससे ज्यादा डिसक्रिमिनेशन और क्या हो सकती है। जालन्धर में अगर एक हैंड पम्प लगाना हो तो वह सौ डेढ़ सौ रुपये में लग जाता है लेकिन महेन्द्रगढ़ में 9.10 हजार रुपये से कम में कुआं नहीं लग सकता। जहां इतना थोड़ा खर्च आता है उस इलाके के लिये तो 48 हजार रुपया रखा गया है और वहां पर दस हजार से कम खर्च में कुआं नहीं लगता वहां पर केवल 12 हजार रुपया खर्च करने के लिये दिया जाए, कितनी बड़ी डिसक्रिमिनेशन है।

हरिजन कल्याण के लिये वित्त मन्त्री साहिब ने बताया है कि तीन करोड़ 86 लाख रुपया रखा है। यह रुपया तो उस टैक्स का रुपया है जिसके लिये हरिजनों को न सिर्फ पंजाब में बलिक सारे हिन्दोस्तान में बदनाम किया गया था। अगर सरकार इस टैक्स में कुछ बढ़ौतरी करके रुपया रखती तब तो यह बधाई की पात्र हो सकती थी। सरकार ने कस्टोडियन लैंड सैंटर से 450 रुपये की स्टैंडर्ड

एकड़ के हिसाब से खरीदी थी । जो रुपया हमारी सरकार को उस जमीन के बोली से नीलाम करने पर मिला है अगर वह भी इस रकम में ऐड कर दिया जाता और एक रीवालविंग फंड बना दिया जाता तो मैं इनको बधाई देता कि हरिजनों के कल्याण के लिये कुछ किया गया है । लेकिन अब मैं इनको इस बात पर कैसे बधाई दे सकता हूँ। सारे हरिजनों को सारे देश में बदनाम किया गया कि हरिजन टैक्स लगाया जा रहा है । आपोजीशन ने भी बहुत एतराज़ किये थे लेकिन आज उसमें कुछ इजाफ़ा नहीं किया गया ।

सरविसिज़ के बारे में कहना चाहता हूँ कि हमारी सरकार ने एक हरिजन वैलफेयर डिपार्टमेंट बना रखा है । उसमें क्राईटीरिया यह रखा है कि 50 परसेंट शैडियूल्ड कास्टस के लोग होंगे और 50 फी सदी नान शैडियूल्ड कास्टस के मुलाज़िम होंगे । लेकिन आप देखिए कि ऊपर से नीचे तक, सैक्रेटरी, डिप्टी सैक्रेटरी या डायरैक्टर, गर्ज़कि सारे के सारे नान शैडियूल्ड कास्टस के आदमी हैं। यह तो वही बात हुई कि बिल्ली और दूध की रखवाली । अगर उन के दिमाग में पहले से ही हरिजनों की भलाई का ख्याल होता और वे यह सोचते कि हरिजन भी समाज का अंग हैं तो यह लोग वैकबर्ड ही कैसे रहते । आज उन के दिलों में हरिजनों की भलाई का ख्याल नहीं है। मैं रिक्वैस्ट करूँगा कि इस महकमे के अंदर हमारा सैक्रेटरी होना चाहिए, हमारा डिप्टी सैक्रेटरी होना चाहिए और हमारी ही जाति का डायरैक्टर होना चाहिए। वैलफेयर डिपार्टमेंट में एक रीजनल आफिसर की पोस्ट बनाई गई है । नाम कितना बड़ा है लेकिन उसकी पोस्ट नान गैज़ टिड है और डायरैक्ट डी. सी. को चिट्ठी भी नही लिख सकता । तहसील वैलफेयर अफसर जो हैं उनकी तनखाह पटवारियों और कानूनगो से भी कम है न उनके पास कोई चपड़ासी है । उन अफसरों को हरिजन वैलफेयर अफसरों का नाम दिया हुआ है । इस तरह से हरिजनों को किस प्रकार ऊपर उठाया जा सकता है? इन अफसरों की तनखाहें बढ़ाई जानी चाहिए और उनको और सुविधाएं भी दी जानी चाहिएं । अगर सरकार हरिजनों का भला करने के लिये नहीं सोचेगी तो फिर मुझे यही कहना पड़ेगा कि:

न सता गरीब को गरीब रो देगा,
अगर ईश्वर ने सुन ली तो दुनिया से खो देगा।

यह ढोंग ज्यादा दिन नहीं चलेगा । हम मजबूर हो जायेंगे और हमें डंडा उठाना पड़ेगा, हमें वकालत करनी पड़ेगी । इसलिये मैं रिक्वैस्ट करता हूँ कि सरकार को इस ओर शीघ्र ही ध्यान देना चाहिए । डबल ऐग्रीकलचरल प्रोडक्शन का बड़ा ढोल पीटा जाता है । हम रोजाना नारे लगाते हैं कि डबल प्रोडक्शन करनी है । मैं पूछता हूँ कि ऐग्रीकल्चरल प्रोडक्शन को बढ़ाने के लिये इन्होंने महेन्द्रगढ़ में कौन से साधन जुटाए हैं। वहां न तो नहर जाती है और न ही सरकार ने उन लोगों को बिजली दी है । अगर इन्होंने वास्तव में सोशलिज्म लाना है तो उस इलाके का भी प्रबन्ध इनको करना पड़ेगा । वाटर लागिंग के लिये 4 करोड़ 3 लाख रुपया रखा गया है तो मैं पूछना चाहता हूँ कि इसमें से महेन्द्रगढ़ के लिये भी क्यों नहीं

[श्री बनवारी लाल]

रखा गया ? मैं कहता हूँ कि अगर वहां पर ड्रेन्ज नहीं हैं या वाटर लागिंग नहीं है तो कम से कम बजट का हिस्सा तो उस इलाके को मिलना ही चाहिए । अगर एग्रीकल्चरल प्रोडक्शन को बढ़ावा देना है तो वहां पर सुविधाएं दी जानी चाहिए । हमने एक मांग की थी कि अगर उस इलाके को अपलिफ्ट करना है तो वहां पर बिजली दो । सरदार प्रतापसिंह कैरों वहां पर गए थे तो हमने यही मांग की थी । अब कामरेड राम किशन जी भी दो दफा हो आए हैं । उनकी बड़ी मेहरबानी है परन्तु इनसे भी यही मांग की है । अगर उनका भला करना है तो बिजली दो ताकि लोग खुद बिजली के ज़रिये ज़मीन से पानी निकाल कर सिचाई कर सकें । इससे सारे पंजाब का भला होगा । डिप्टी स्पीकर साहिबा, आप सुनकर हैरान होंगे कि महेन्द्रगढ़ में लोगों ने डीफेंस फंड के लिये सब से ज्यादा चंदा दिया है, सब से ज्यादा अच्छे नौजवान फौज में भरती करवाए हैं । अगर महेन्द्रगढ़ का ज़िला पंजाब और हिन्दोस्तान की रक्षा के लिये चीन से लड़ सकता है तो क्या उनके साथ जो ज्यादतियां हो रही हैं उनके लिए नहीं लड़ेंगे जरूर लड़ेंगे । इसलिये मैं गवर्नमेंट से निवेदन करना चाहता हूँ कि जिला महेन्द्रगढ़ का जो इस बजट के अन्दर हिस्सा बनता है वह जरूर मिलना चाहिए ।

**Deputy Speaker** : Wind up please.

**श्री बनवारी लाल** : इसके बाद में एजूकेशन के बारे में भी कुछ कहना चाहता हूँ । इस सिलसिले में मैं कहूँगा कि जिला महेन्द्रगढ़ बहुत पिछड़ा हुआ है । जहां पर लोगों के पास रोटी खानें के लिये पैसे नहीं हैं वहां पर वह किस तरह से शर्तों को पूरा कर सकते हैं जोकि आपने लगाई हुई हैं ? जब हालात यह है तो वह कैसे हाई और हायर सैकंडरी स्कूल के लिये पचीस हजार रुपया और मिडल स्कूल के लिये 7,850 रुपया अपने पास से दे सकते हैं । इस सम्बन्ध में वहां कई जगहों पर ऐसे स्कूल हैं जिनके पिछले दस दस ग्यारह ग्यारह साल से अपग्रेड नहीं किया गया । इसलिये मैं सरकार से निवेदन करूँगा कि अगर आप जिला महेन्द्रगढ़ को भी जालन्धर और अमृतसर के बराबर लाना चाहते हैं तो इस जिले को इस शर्त से छूट दी जाए और सरकार अपनी तरफ से फौरन उन स्कूलों को अपग्रेड करके वहां पर लोगों को तालीम की सहूलतें मुहैया करें ।

**उपाध्यक्षा** : बनवारी लाल जी, कृपा करके अब आप तशरीफ रखिए । (The hon. Member may please resume his seat now.)

**श्री बनवारी लाल** : सिर्फ एक मिनट और ।

**उपाध्यक्षा** : नहीं, बिल्कुल नहीं । मुझे अफसोस है । अगर इस तरह से आपको बोलने दूंगी तो औरों को कैसे मना कर सकूंगी । इसलिये अब आप तशरीफ रखिए । (No, certainly not. I am sorry. If I allow the hon. Member to continue to speak then how can I stop others. So he may please resume his seat now.)

**श्री बनवारी लाल** : बहुत अच्छा जी, इन शब्दों के साथ मैं आपका शुक्रिया अदा करता हूँ ।

**Deputy Speaker** : Chaudhri Devi Lal.

( शोर )

(इस मौके पर चौधरी देवी लाल जी अपनी सीट पर खड़े हुए लेकिन फिर बैठ गए)

**उपाध्यक्षा** : चौधरी देवी लाल जी, मुझे अफसोस से कहना पड़ता है कि आपको मैंने आवाज भी दे दी लेकिन उठ कर फिर बैठ गए । (Chaudhri Devi Lal Ji, I am sorry to say that I have called the hon. Member but he rose and resumed his seat again.)

**चौधरी देवी लाल** : डिप्टी स्पीकर साहिबा, मैं उठकर भी इसलिये बैठ गया था कि शायद आप खड़ी हो रही थीं । आप के एहतराम के तौर पर ही मैं बैठ गया था ।

**कुछ माननीय सदस्य** : यह तो पहिले ही बोल चुके हैं ।

**उपाध्यक्षा** : चौधरी देवी लाल जी, क्या आप बजट पर पहले बोल चुके हैं ? (विघ्न) (Has the hon. Member Chaudhri Devi Lal participated in the General Discussion of the Budget ?)

**चौधरी देवी लाल** : नहीं जी, मैं बजट पर नहीं बोला ।

**चौधरी नेत राम** : डिप्टी स्पीकर साहिबा, श्री बनवारी लाल के बाद बोलने के लिए आपने मुझे समय दिया था ।

**उपाध्यक्षा** : मुझे बड़े अफसोस के साथ कहना पड़ता है कि आप खाहमखाह गलत बात कहते हैं । (I am sorry to say that the hon. Member is saying wrong unnecessarily.)

**चौधरी नेत राम** : मैं चेयर का हुक्म लेने के लिये खड़ा हुआ था । आपने मुझे काल अपान कर लिया था । मैं जरूर बोलूंगा । अगर आप इस तरह का व्यवहार करेंगी तो इसका मतलब यह नहीं कि मैं यहां पर खामोश होकर अत्याचार को सहता रहूँ । आप ने मुझे बोलने की आज्ञा दे दी थी ।

**Deputy Speaker** : Chaudhri Net Ram.

**चौधरी नेत राम** : डिप्टी स्पीकर साहिबा, मैं बार बार उठता रहा । मैंने आपको भी कहलवाया और आपने इन के जरिये मुझे इशारा भेजा कि आप श्री बनवारी लाल के बाद मुझे बुलवाएंगी ।

**उपाध्यक्षा** : आप इन के बाद बोलेंगे जब दो कांग्रेस के मैम्बर और बोलेंगे... (You will speak after Chaudhri Devi Lal when two other hon. Members from the Congress Benches will also speak.)

**चौधरी नेत राम** : हर पार्टी यहां पर अपने अपने विचार और प्रोग्राम रख रही है लेकिन क्या एक आल इंडिया पार्टी का नुमाइन्दा यहां पर अपने प्रोग्राम और पालिसी पर नहीं बोल सकता ? क्या आप उस वक्त मुझे समय देंगी जब हाउस ऐडजर्न हो जाएगा ?

**उपाध्यक्षा** : चौधरी नेतराम जी अभी समय खत्म नहीं हुआ जा रहा। आपको समय जरूर मिलेगा । (I may tell the hon. Member that sitting is not going to end now. He will certainly get time.)

**चौधरी नेत राम** : आपकी आज्ञा लेने के लिये खड़ा हुआ । लेकिन मैं यह बेइज्ज़ती सहन नहीं कर सकता कि मैं खामोश रहूँ और बैठा रहूँ । मैं तीन दिन से यहां पर खामोश बैठा हुआ हूँ लेकिन मुझे समय नहीं दिया गया । अब मैं खामोश नहीं रह सकता ।

**उपाध्यक्षा** : कृपा करके अब तो खामोश रहिए । आपकी बारी जरूर आएगी । (The hon. Member may please keep quiet now. He will certainly have his turn.)

**चौधरी नेत राम** : आपने आज्ञा दी थी । मैं यह बेइज्ज़ती कभी बरदाश्त नहीं कर सकता । आपने मुझे बोलने के लिये समय दे दिया है ।

**Deputy Speaker** : Chaudhri Net Ram, Please take your seat.

**चौधरी नेत राम** : डिप्टी स्पीकर साहिबा, मैं हाउस में वही पोज़ीशन रखता हूँ जोकि दूसरे मैम्बर रखते हैं। मैं जनता का चुना हुआ नुमाइन्दा हूँ (शोर)

**उपाध्यक्षा** : चौधरी नेतराम, आप इतने दाना व्यक्ति हैं आप को इस तरह का व्यवहार नहीं करना चाहिए । जब मैंने कह दिया है कि आपको टाइम मिलेगा तो फिर इसमें झगड़ने वाली कौन सी बात है । अभी हाउस चल रहा है । मुझे इस बात का एहसास है कि आप आल इंडिया पार्टी के नुमाइन्दे हैं। आप बोलेंगे, जरूर बोलेंगे । (The hon. Member Chaudhri Net Ram is a wise man. He should not behave in this manner. When I have said that he would get time then there is nothing to quarrel over it. The sitting is continuing. I realise it that the hon. Member is a representative of an All India Party. He will certainly speak.)

**चौधरी नेत राम** : आपने मुझे समय दे दिया था । आपने मुझे बोलने के लिए कह दिया था ।

**Deputy Speaker :** Chaudhri Net Ram ji.

(शोर)

**चौधरी नेत राम** : आपने मुझे बोलने के लिये कह दिया था । पता नहीं कि चौधरी देवी लाल प्वायंट आफ आर्डर पर खड़े हुए या क्या बात थी । लेकिन उनसे पहिले आपने मुझे बोलने के लिये कहला दिया था ।

**उपाध्यक्षा** : चौधर नेतराम, आप तशरीफ रखेंगे या नहीं ? (Will the hon. Member Chaudhri Net Ram take his seat or not ?)

**चौधरी नेत राम** : आप मुझे बेशक आने मार्शल की मार्फत हाउस से बाहर निकलवा दीजिये लेकिन मैं अपने हक को लेकर ही छोड़ूंगा । मैं भी यहां पर वैसी ही पोजीशन रखता हूँ जैसा कि दूसरे मैम्बर रखते हैं।

**उपाध्यक्षा** : चौधरी नेतराम जी, आपकी सीट इस तरह से बदलनी पड़ेगी। आप कृपा करके खामोशी से बैठिए । आप जैसे दाना आदमियों के लिये इस तरह का व्यवहार करना अच्छा नहीं होता । (If the hon. Member Chaudhri Net Ram behaves in this manner then his seat will have to be changed. He should sit quietly. It is not proper for the wiee men like the hon. Member to behave like this.)

**चौधरी नेत राम** : डिप्टी स्पीकर साहिबा, मैं खड़ा हूँ। मैं यहां पर हर तरह की सजा भुगतने के लिये तैयार हूँ लेकिन इस तरह की बेइज्ज़ती बरदाश्त नहीं करूँगा जिस तरह कि आज आपने मेरे साथ सलूक किया है । किसी कीमत पर बरदाश्त नहीं करूँगा । आखिर पहिले तो आपने समय दिया और फिर कह दिया कि बैठ जाओ । इसी तरह आपका प्रबोध चन्द्र जी से झगड़ा हुआ था ।

**उपाध्यक्षा** : चौधरी नेतराम जी, मुझे अफसोस है कि आप हाउस के काम को इन्ट्रप्ट कर रहे हैं। मुझे शर्म आती है कि मैं इससे ज्यादा कुछ और कहूँ। (I am sorry that the hon. Member Chaudhri Net Ram is interrupting the proceedings. I feel ashamed to say more than this.)

**चौधरी नेत राम** : मैं तीन दिन से यहां पर खामोश बैठा रहा हूँ। मुझे समय नहीं दिया गया । अब आप बेशक मार्शल भेज दें और मुझे यहां से बाहर निकलवा दें ।

**उपाध्यक्षा** : अभी हाउस खत्म नहीं हुआ, आप आराम से बैठें रहिए। (The sitting is going on. The hon. Member should be seated quietly.)

**चौधरी नेत राम** : आपने मुझे समय दिया था और मेरी प्रार्थना है कि उसके मुताबिक अब आप मुझे बोलनें दें

**उपाध्यक्षा** : मैंने आपको समय नहीं दिया था । मैंने चौधरी देवी लाल को काल अपौन किया था । (I did not give time to you I called upon Chaudhri Devi Lal.)

**चौधरी नेत राम** : आपने चौधरी देवी लाल को समय नहीं दिया था । आपने उनसे कहा था कि आपका क्या प्वायंट आफ आर्डर है या क्या है । मुझे आप ने कहा था कि बोलिए............(शोर)

**उपाध्यक्षा** : चौधरी नेत राम, क्या आप असैम्बली में बोल रहे हैं या कहां बोल रहे हैं ? इतने सयाने मैम्बर उन के पास बैठे हुए हैं और उनको सम्भाल नहीं रहे ? क्या यह असैम्बली में बोलने का तरीका है ? (Is the hon. Member Chaudhri Net Ram speaking in the Assembly or at some other place. The old parliamentarians are sitting near him but they are not checking him. Is this the way of speaking in the Assembly ?)

**श्री ज्ञान चन्द**: आन ए प्वायंट आफ आर्डर, मैडम.....(शोर)

**उपाध्यक्षा** : ज्ञान चन्द जी, आपका क्या प्वायंट आफ आर्डर है ? (What is the Point of Order of the hon. Member Shri Gian Chand ?)

**Comrade Shamsher Singh Josh** : On a point of order, Madam.

**Deputy Speaker** : I have already allowed Shri Gian Chand to rise on a point of order How can you (Comrade Shamsher Singh Josh) get up on a point of order, before Shri Gian Chand has raised his point of Order?

**श्री ज्ञान चन्द** : चूंकि चौधरी नेत राम हाउस की प्रोसीडिंग्ज़ को आब्स्ट्रक्ट कर रहे हैं इसलिये मैं आपसे प्रार्थना करता हूँ कि अगर यह बन्द न हों तो इन्हें हाउस से निकाल दिया जाए ।

**उपाध्यक्षा** : नहीं, यह सयाने आदमी हैं। वैसे ही समझ जायेंगे। (No, he is a wise man. He will understand otherwise.)

**चौधरी नेत राम** : आप कौन होते हो, श्रीमान् जी ? आप ( * * * ) हैं। मैं आपको अच्छी तरह से जानता हूँ। मैं बोलता हूँ। आपको किसने हक दिया है ऐसी बात कहने का ? क्या आप इस हाउस में मुझ से ज्यादा हक रखते हैं ?

**उपाध्यक्षा** : चौधरी नेतराम जी, यह मेरी आखिरी दरखास्त है कि आप कृपा करके खामोश होकर बैठ जाइए । प्लीज़ । (This is my last request to the hon. Member Chaudhri Net Ram that he should resume his seat and sit quietly please.)

*Note :—* Expunged as ordered by the chair.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਮੈਡਮ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੌਣ ਵੇਲੇ ਦਾ ਕਾਮਰੇਡ ਭੌਰਾ ਇਥੇ ਬੈਠਿਆ ਹੋਇਆ ਹੈ । ਕਮਿਊਨਿਸਟ ਗਰੁਪ ਦੇ ਕਿਸੇ ਮੈਂਬਰ ਨੂੰ ਅੱਜ ਬੋਲਣ ਦਾ ਮੌਕਾ ਨਹੀਂ ਮਿਲਿਆ—ਨਾ ਸਵੇਰੇ ਅਤੇ ਨਾਹੀ ਹੁਣ । ਇਸ ਲਈ ਇਕ ਆਉਣ ਵਾਲੇ ਝਗੜੇ ਨੂੰ ਰੋਕਣ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਕਾਮਰੇਡ ਭਾਨ ਸਿੰਘ ਭੌਰਾ ਨੇ ਅੱਜ ਸਾਡੀ ਪਾਰਟੀ ਵਲੋਂ ਬੋਲਣਾ ਹੈ, ਉਸ ਨੂੰ ਟਾਈਮ ਦਿਉ । ਜੇ ਸਾਡੀ ਪਾਰਟੀ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਤਾਂ ਸਾਨੂੰ ਵੀ ਵਾਕ ਆਊਟ ਕਰਨਾ ਪਵੇਗਾ।

**ਡਿਪਟੀ ਸਪੀਕਰ** : ਇਹ ਦੋਹਾਂ ਦਾ ਤਰੀਕਾ ਗਲਤ ਹੈ। ਚੇਅਰ ਨਾਲ ਐਸਾ ਸਲੂਕ ਨਹੀਂ ਕਰਨਾ ਚਾਹੀਦਾ। ਜਿਹੜੀ ਲਿਸਟ ਬਾਬੂ ਬਚਨ ਸਿੰਘ ਜੀ ਨੇ ਦਿੱਤੀ ਉਹ ਮੇਰੇ ਪਾਸ ਹੈ। ਉਸ ਦੇ ਮੁਤਾਬਕ ਹੀ ਮੈਂ ਸਭ ਨੂੰ ਬੁਲਾਵਾਂਗੀ । (The way adopted by both the hon. Members is wrong The Chair should not be treated like that. The list given by Baboo Bachan Singh is with me. I shall call upon the hon. Members accordingly).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਵੇਰ ਦੀ ਲਿਸਟ ਵਿੱਚ ਵੀ ਔਰ ਹੁਣ ਦੀ ਲਿਸਟ ਵਿੱਚ ਵੀ ਸਾਡੀ ਪਾਰਟੀ ਨੂੰ ਵਕਤ ਨਹੀਂ ਮਿਲਿਆ। ਇਹ ਬਿਲਕੁਲ ਨਾ ਇਨਸਾਫੀ ਹੈ, ਡਿਸਕ੍ਰਿਮਿਨੇਸ਼ਨ ਹੈ ।

**ਡਿਪਟੀ ਸਪੀਕਰ** : Comrade Shamsher Singh Josh, will you take your seat ? ਬਾਬੂ ਬਚਨ ਸਿੰਘ ਦੀ ਜੋ ਲਿਸਟ ਹੈ ਉਸ ਵਿੱਚ ਪਹਿਲੇ ਚੌਧਰੀ ਦੇਵੀ ਲਾਲ ਦਾ ਨਾਂ ਹੈ ਉਸ ਤੋਂ ਬਾਅਦ ਕਾਮਰੇਡ ਭਾਨ ਸਿੰਘ ਭੌਰਾ ਦਾ । (Comrade Shamsher Singh Josh, will you take your seat ? According to the list supplied by Baboo Bachan Singh the name of Chaudhri Devi Lal is comes first and then comes Comrade Bhan Singh Bhaura's name.)

**श्री यशपाल**: आन ए प्वायंट आफ आर्डर, मैडम । डिप्टी स्पीकर साहिबा, अभी जो यहां पर बहुत सी बातें होती रही हैं उनमें एक निहायत नाज़ेबा बात कही गई है । वह बात एक आनरेबल मैम्बर ने दूसरे आनरेबल मैम्बर के बारे में कही है और उन्होंने कहा है कि वह ( * * * * ) हैं। मैं समझता हूँ कि यह निहायत नाज़ेबा अल्फाज़ हैं जो किसी आनरेबल मैम्बर को किसी दूसरे मैंबर के बारे में नहीं कहने चाहिएं । मैं समझता हूँ कि यह उन्हें वापस ले लेने चाहिएं ।

**उपाध्यक्षा** : किसने यह लफ्ज़ कहे हैं ? (Who has said these words)

**श्री यशपाल** : चौधरी नेतराम जी ने श्री ज्ञान चन्द के लिये कहा है कि वह ( * * * * ) हैं। मैं समझता हूं कि यह उन्हें वापस ले लेने चाहिएं ।

---

Note :—* Expunged as ordered by the Chair.

**उपाध्यक्षा** : चौधरी नेत राम जी, आपने गुस्से में आकर यह लफ्ज़ कह दिए हैं तो आप को यह वापस ले लेने चाहिएं। (If the hon. Member Chaudhri Net Ram has said these words in anger, he should withdraw them.)

**चौधरी नेत राम** : डिप्टी स्पीकर साहिबा, मैंने जो यह कहा है कि यह ( * * * * ) हैं इसमें मेरा मतलब यह था कि जब मैं खुद आपसे बात कर रहा हूँ तो यह बीच में क्यों बोल कर (* * * *) कर रहे हैं।

**उपाध्यक्षा** : चौधरी नेतराम जी, यह शब्द आपने किसी भी भावना से कहे हों आपको वापस ले लेने चाहिएं। (With whatever motive the hon. Member, Chaudhri Net Ram might have said these words, he should withdraw them.)

**चौधरी नेत राम** : अगर इन्होंने मेरे इन लफ्ज़ों से चोरी के माने समझ लिये हैं तो मैं यह लफ्ज़ वापस लेता हूँ।

**उपाध्यक्षा** : इन शब्दों को एक्सपंज कर दिया जाए। (These words should be expunged.)

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਇਹ ਆਗਸਟ ਹਾਊਸ ਸਾਰੇ ਪੰਜਾਬ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਹਾਊਸ ਹੈ ਲੇਕਿਨ ਜੋ ਕੁਝ ਇਸ ਵਿੱਚ ਹੋ ਰਿਹਾ ਹੈ ਉਹ ਠੀਕ ਨਹੀਂ। ਅੱਜ ਭਾਵੇਂ ਇਕ ਮੈਂਬਰ ਦੀ ਤਰਫੋਂ ਤੁਹਾਡੀ ਸ਼ਾਨ ਵਿੱਚ ਮਾੜੇ ਲਫ਼ਜ਼ ਔਰ ਗੱਲਾਂ ਕਹੀਆਂ ਜਾਣ ਤੇ ਵੀ ਤੁਸੀਂ ਚੌਧਰੀ ਨੇਤ ਰਾਮ ਨੂੰ ਪੁਆਇੰਟ ਆਊਟ ਨਹੀਂ ਕੀਤਾ ਸਗੋਂ ਆਖਿਆ ਹੈ ਕਿ ਤੁਸੀਂ ਬੜੇ ਸਿਆਣੇ ਮੈਂਬਰ ਹੋ ਮੇਰੇ ਖ਼ਿਆਲ ਵਿੱਚ ਇਹ ਤੁਹਾਡੀ ਭੁਲ ਸੀ। I move that to keep the decorum and sanctity of the House the hon. Member Chaudhri Net Ram should be expelled.

**ਕਾਮਰੇਡ ਬਾਬੂ ਸਿੰਘ ਮਾਸਟਰ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਚੌਧਰੀ ਦਰਸ਼ਨ ਸਿੰਘ ਨੇ ਜਿਹੜੇ ਇਹ ਲਫ਼ਜ਼ ਤੁਹਾਡੀ ਸ਼ਾਨ ਵਿੱਚ ਕਹੇ ਹਨ ਕਿ "ਇਹ ਤੁਹਾਡੀ ਭੁਲ ਹੈ, ਇਹ ਗ਼ਲਤ ਲਫ਼ਜ਼ ਹਨ ਅਤੇ ਇਨ੍ਹਾਂ ਨੂੰ ਇਹ ਲਫ਼ਜ਼ ਵਾਪਸ ਲੈਣੇ ਚਾਹੀਦੇ ਹਨ।

**उपाध्यक्षा** : मैं दोनों तरफ का टाइम नोट कर रही हूँ। जिस तरफ के मैम्बर इनट्रप्ट करेंगे, मैं उतना टाइम उस तरफ का काट लूंगी। मुझे यह बड़े अफसोस के साथ कहना पड़ता है कि कुछ हाउस की डिगनिटी भी कायम रहने दीजिए। (I am noting the time being taken by both the sides. I will cut the time of that party whose Members interrupt. I am constrained to say that the dignity of the House should be maintained.)

---

*Note : Expenged as Ordered by the Chair.

**चौधरी देवी लाल** (फतेहबाद) : डिप्टी स्पीकर साहिबा, आज यहां दो अरब 58 करोड़ और 88 लाख रुपये के बजट पर बहस हो रही है, इस बजट के लिये मैं सरकार को मुबारिकबाद देता हूँ जो इन्होंने पिछली ट्रेडीशन को बदल दिया है इन्होंने एक जाट को फाइनेंस मिनिस्टर लगा कर वही बात की है जो कहते हैं—

जाट मुहासल, बनिया शाह,
बाहमण हाकम, कहर खुदा ।

यही वजह है जो इन्होंने डण्डा हाथ में लेकर काफी वसूली की है और उस रुपए से लोगों को फायदा पहुंचाया है । इसके लिये इन्हें मुबारिकबाद देता हूँ। फिर इन्होंने ट्यूबवैलों के लिये जो बिजली दी जाती है उस पर से जो डियूटी हटा दी है यह भी एक तरह से सराहनीय काम है । इसके लिये भी मैं मुबारिकबाद देता हूँ। फिर जो इन्होंने इतना मुश्किल काम जो बजट तैयार करने का होता है वह कर दिखाया है, हालांकि जाट तो आम तौर पर 20 तक गिनती भी नहीं कर सकता और कर सकता है वह सौ भी पांच बीस करके गिनता है लेकिन इन्होंने दो अरब 58 करोड़ रुपये का बजट तैयार किया है । मैं समझता हूं कि कमाल कर दी है और मैं इनको इसके लिये भी मुबारिकबाद देता हूँ। लेकिन मैं, डिप्टी स्पीकर साहिबा, इस बजट में जो खामियां हैं, आप की मारफत उनकी तरफ सरकार का ध्यान दिलाना चाहता हूँ। यह बजट तीन करोड़ 50 लाख के घाटे का बजट है । अगर इस बजट को ध्यान से देखा जाए तो इसमें जितना रुपया सोशल सर्विसिज़ के लिये खर्च किया जाना है उतना ही रुपया उस कर्ज की सूद की शक्ल में दिया जाना है जो इस सरकार ने हिन्दुस्तान की सरकार से ले रखा है क्योंकि इस वक्त पंजाब के जिम्मे तीन अरब 58 करोड़ रुपया कर्ज़ा है और इस कर्ज़े का जो सालाना सूद बनता है वह उतना ही है जितना यह सोशल सर्विसिज़ पर और दूसरे डिवेल्पमेंट के कामों पर सारे साल में खर्च करना चाहते हैं। अगर हम ऐसे ढंग से काम करते जिससे यह कर्ज़ा न लेना पड़ता तो मैं समझता हूँ कि काफी ज्यादा डिवेल्पमेंट के काम किये जा सकते । अगर इन के डिवेल्पमेंट के कामों को देखा जाए और इनकी बातों को देखा जाए जो यह सदा यही कहते रहते हैं कि हम यहां सोशलिस्टिक पैटर्न की सोसायटी कायम करने जा रहे हैं और यह देखा जाए कि यह किस ढंग से टैक्स लगा रहे हैं तो साफ मालूम हो जाता है कि इनकी इन बातों में कुछ भी सचाई नहीं है । आप देखें कि यहां जो डाइरैक्ट टैक्स लगे हुए हैं उनका बोझ जो फी आदमी पर पड़ता है वह पांच रुपये 22 पै० है और जो इन डाइरैक्ट टैक्स लगाए हुए हैं उन के बोझ फी आदमी का तो कहना ही क्या है । मेरे कहने का मतलब है कि जितने टैक्स इन्होंने लगाए हुए हैं उनमें से 19 फीसदी डाइरैक्ट टैक्स हैं और 81 फीसदी इन-डाइरैक्ट टैकस हैं जो हर गरीब आदमी को देने पड़ते हैं। एक गरीब आदमी अगर गाड़ी में सफर करता है, बस में सफर करता है, या बाजार से कोई चीज़ खरीद करता है तो उसे यह इन-डाइरैक्ट टैक्स देन पड़ते हैं । तो इस बात से साफ ज़ाहर है कि यह गरीब आदमियों का बजट नहीं है बल्कि इससे अमीर आदमियों को फायदा पहुंचता है।

[चौधरी देवी लाल]

इसके बाद इन्होंने कहा है कि यह हरिजनों की भलाई के लिय इस साल 386 लाख रुपया खर्च करेंगे । इस बारे में मेरे कहने की ज़रूरत नहीं क्योंकि यहां जितने भी हरिजन भाई बोले हैं वह तमाम कह चुके हैं कि उन के लिये यह सरकार कुछ नहीं कर रही । वह इस सरकार से संतुष्ट नहीं है और नाराज़ हैं और नाराज़ हों क्यों नहीं क्योंकि यह बजट सही मानों में हरिजन भलाई का बजट नहीं है क्योंकि इस सरकार की तरफ से सिर्फ वोट कैचिंग पालिसी के तहत टैक्स लगाए जाते हैं और यह अंग्रेज़ों वाली डिवाईड एंड रूल की पालिसी के मुताबिक टैक्स लगाती है । और इसी मकसद के लिय इन्होंने यहां हरिजन कल्याण के टैक्स के नाम से एक टैक्स लगाया था और उस वक्त कहा गया था कि इस टैक्स की रकम से हरिजनों को मकान बना कर दिये जाएंगे लेकिन आप देखेंगे कि कहीं भी कोई मकान उन के लिय नहीं बनाया गया । मैं तो समझता हूँ कि यह सही मानों में हरिजनों का भला नहीं चाहते और चाहते होते तो उन्हें ज़मीन का खाली लालच न देते रहते। ज़मीन कोई रबड़ तो है नहीं जिसको यह खींच कर उनको यह ज़मीन दे देंगे । डिप्टी स्पीकर साहिबा, सब से पहले मैंने ही इस बारे में आवाज़ उठाई थी और यह कहा था कि 1947 से पहले जिन ज़मीनों पर हरिजन मुज़ारे बैठे हुए हैं उनको उन्हीं ज़मीनों पर बैठाया जाए लेकिन इन्होंने मेरी बात की तरफ ज़रा भी ध्यान नहीं दिया और इसका नतीजा यह हो रहा है कि कई बहानों से हरिजन मुजारों को बेदखल किया जा रहा है, किसी को नान-पेमेंट के बहाने पर बेदखल किया जा रहा है, तो किसी को सरप्लस ज़मीन देने के बहाने पर उसको एक जगह से बेदखल करके दूसरी जगह पर बसाने के लिये कहा जाता है । मैं आपको बताता हूँ कि कितनी ज़मीन यह सरप्लस के नाम पर निकाल रहे हैं। सरदार हरचरन सिंह की सराए नागा के पास ज़मीन पड़ती है और उन की सिर्फ 90 एकड़ ज़मीन सरप्लस डिकलेयर हुई है हालांकि डेढ़ हजार एकड़ ज़मीन में उनकी काश्त है । यह है सरप्लस ज़मीन की हालत जो यह हरिजनों को देना चाहते हैं। फिर आप देखें कि देश को आज़ाद हुए आज 17 साल हो चुके हैं और उस वक्त हरिजनों के जो बच्चे थे वह भी अब 20, 20 साल के हो चुके हैं और अगर एक हरिजन के पांच बच्चे हों तो वह भी ज़मीन पांच जगह पर मांगते हैं ।तो मैं पूछता हूँ कि यह सरकार उन सब को कहां से ज़मीन देगी । ज़मीन कोई रबड़ तो है नहीं कि जिसको यह खींच कर बढ़ा लेंगे और बांट देंगे । अगर यह सरकार सही मानों में हरिजनों को सैटिसफाई करना चाहती है तो मैं एक सुझाव देता हूँ कि यहां जितनी इण्डस्ट्रीज़ हैं, ट्रांस्पोर्ट है यानी स्कूटर वगैरह इन सब कामों में हरिजनों को लगाया जा सकता है और उनको इन कामों के लिये कर्ज़ दिये जा सकते हैं जो यह सरकार बड़े बड़े सरमायदारों को लाखों रुपए इण्डस्ट्रीज़ के लिये देती है वह यह इनको दे ।

4.00 p.m.

इस किस्म की जितनी भी इन्डस्ट्री है वह सारा का सारा पैसा उन इन्डस्ट्रीज़ पर हरिजनों के फायदे के लिये खर्च किया जाए ताकि वह गरीब लोग रोजगार

